੧ਓ ਸਤਿਗੁਰ ਪ੍ਰਸਾਦਿ।

# ਮਲੇਰ ਕੋਟਲੇ ਦਾ ਸਾਕਾ

ਮਲੇਰ ਕੋਟਲੇ ਦੇ ਸ਼ਹੀਦ

## ਬਿਸ਼ਨ ਸਿੰਘ ਤੇ ਨਾਮਧਾਰੀ ਜੱਥਾ



ਲੇਖਕ :—

ਹਰਬੰਸ ਸਿੰਘ ਚਾਨਾ

ਛਾਪਕ :— ਮੋਨਿਕਾ ਪ੍ਰਿੰਟਿੰਗ ਪ੍ਰੇਸ, ਮਹਿਤਪੁਰ ਰੋਡ, ਨਕੋਦਰ।





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal.singh.chana

# ਮਲੇਰ ਕੋਟਲੇ ਦਾ ਸਾਕਾ

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

## ਮਲੇਰ ਕੋਟਲੇ ਦੇ ਸ਼ਹੀਦ

## ''ਬਿਸ਼ਨ ਸਿੰਘ ਤੇ ਨਾਮਧਾਰੀ ਜੱਥਾ''



ਲੇਖਕ ਤੇ ਪ੍ਰਕਾਸ਼ਕ

ਹਰਬੰਸ ਸਿੰਘ ਚਾਨਾ

ਸਾਊਥ ਹਾਲ ਮਿਡਲਸੈਕਸ

ਇੰਗਲੈਂਡ, ਯੂ. ਕੇ.

ਪਹਿਲੀ ਵਾਰ ਸਾਲ 1999

300 ਕਾਪੀਆਂ

# ''ਮਲੇਰ ਕੋਟਲੇ ਦਾ ਸਾਕਾ''

ਸੰਤ ਹਰਬੰਸ ਸਿੰਘ ਚਾਨਾ ਜੀ ਨੇ ਦਾਸ ਨੂੰ ਮਲੇਰ ਕੋਟਲੇ ਦਾ ਸਾਕਾ ਅਤੇ ਸ਼ਹੀਦ ਬਿਸ਼ਨ ਸਿੰਘ ਅਤੇ ਨਾਮਧਾਰੀ ਜੱਥੇ ਬਾਰੇ ਵੇਖਣ ਨੂੰ ਕਿਹਾ ਸੀ । ਮੈਂ ਹੱਥਲਿਖਤ ਸਾਰੀ ਪੜ੍ਹ ਕੇ ਬੜਾ ਹੀ ਖੁਸ਼ ਤੇ ਪ੍ਰਸੰਨ ਹੋਇਆ । ਜੋ-ਜੋ ਵਿਚਾਰ ਖੋਜ ਕੇ ਲਿਖੇ ਹਨ ਬੜੇ ਸ਼ਲਾਘਾ ਯੋਗ ਹਨ, ਜੋ ਠੀਕ ਤੇ ਸੱਚ ਹਨ । ਚੋਹਾਂ ਰਿਆਸਤਾਂ ਨੇ ਬੜੀ ਬੇਈਮਾਨੀ ਕੀਤੀ । ਕਿਸੇ ਵੀ ਸਤਿਗੁਰੂ ਰਾਮ ਸਿੰਘ ਜੀ ਦਾ ਸਾਥ ਨਹੀਂ ਦਿੱਤਾ । ਸਗੋਂ ਅਪਣੇ ਰਸਾਲੇ, ਤੋਪਾਂ ਤੇ ਅਪਣੇ ਹੀ ਤੋਪਚੀ ਭੇਜੇ ਤਾਂ ਜੋ ਨਾਮਧਾਰੀ ਨਵੀਂ ਲਹਿਰ ਨੂੰ ਦਬਾਇਆ ਜਾਵੇ । ਗੋਰੇ ਕਵਨ ਕੋਲੋਂ ਸ਼ਾਬਾਸ਼ ਅਤੇ ਇਨਾਮ ਵੀ ਪ੍ਰਾਪਤ ਕੀਤਾ । ਆਪਣੇ ਹੀ ਹੱਥੀਂ ਆਪਣੇ ਪੈਰ ਵੱਢਦੇ ਰਹੇ ਅਤੇ ਅਪਣੀਆਂ ਰਿਆਸਤਾਂ ਵੀ ਗੁਆ ਬੈਠੇ । ਸੋ ਸਾਡੇ ਵਲੋਂ, ਦਾਸ ਵਲੋਂ ਸਤਿਗੁਰੂ ਪਾਸ ਬੇਨਤੀ ਹੈ ਕਿ ਚਾਨਾ ਜੀ ਨੂੰ ਇਸ ਤੋਂ ਵੀ ਹੋਰ ਹੌਸਲਾ ਤੇ ਉਤਸ਼ਾਹ ਬਖਸ਼ੇ । ਜੋ ਅੱਗੇ ਵਾਸਤੇ ਵੀ ਇਤਿਹਾਸ ਲਿਖਦੇ ਰਹਿਣ ।

ਸਤਿਨਾਮ ਸਿੰਘ ਨਾਮਧਾਰੀ
ਪਟੇਲ ਨਗਰ ਨਵੀਂ ਦਿੱਲੀ
(24-1-96)

ਦਾਸ ਨੂੰ ਚਾਨਾ ਜੀ ਨੇ ਮਲੇਰ ਕੋਟਲੇ ਦੀ ਸੱਚੀ-ਸੁੱਚੀ ਲਿਖਿਤ ਵੇਖਣ ਨੂੰ ਕਿਹਾ । ਕੋਲ ਬੈਠੇ ਸਰਬਜੀਤ ਸਿੰਘ ਨੇ ਆਖਿਆ ਕਿ ਸੰਤਾਂ ਦਾ ਕੰਮ ਕਰਕੇ ਫਿਰ ਲੰਗਰ ਛਕਣ ਜਾਣਾ ਹੈ । ਅੱਜ ਤਰੀਕ 28-1-96 ਦਿਨ ਬੁੱਧਵਾਰ ਹੈ । ਦਫ਼ਤਰ ਵਿੱਚ ਬੈਠਾ, ਮੈਂ ਖਰੜਾ ਪੜ੍ਹਕੇ ਲਿਖ ਰਿਹਾ ਹਾਂ ਜੋ ਬੜੀ ਮਿਹਨਤ ਕਰਕੇ ਇਹ ਛੋਟੀ ਜੇਹੀ ਕਿਤਾਬ ਦੇ ਰੂਪ ਵਿੱਚ ਲਿਖੀ ਹੈ । ਇਹ ਪੜ੍ਹਕੇ ਬਹੁਤ ਸਮਝ ਆ ਸਕਦੀ ਹੈ । ਜੋ ਸਾਡੇ ਵਲੋਂ ਚੀਨੀ ਵਾਲੇ ਪਾਤਸ਼ਾਹ ਦੇ ਚਰਨਾਂ ਵਿੱਚ ਬੇਨਤੀ ਹੈ ਕਿ ਸੰਤ ਹਰਬੰਸ ਸਿੰਘ ਜੀ ਦੇ ਸਿਰ ਮਿਹਰ ਭਰਿਆ ਹੱਥ ਰੱਖਣ ਤਾਂ ਜੋ ਉਹ ਅੱਗੇ ਵਾਸਤੇ ਵੀ ਕੁਝ ਨਾ ਕੁਝ ਲਿਖਦੇ ਰਹਿਣ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਚਾਨਾ ਜੀ ਤੇ ਬੜੇ ਹੀ ਦਿਆਲੂ ਹਨ ।

ਹਰਭਜਨ ਸਿੰਘ M.L.A.
ਚਾਂਦਨੀ ਚੋਕ, ਨਵੀਂ ਦਿੱਲੀ
28-1-96

# "ਮਲੇਰਕੋਟਲੇ ਦਾ ਸਾਕਾ"

ਜੋ ਸੰਤ ਚਾਨਾ ਜੀ ਨੇ ਮਲੇਰਕੋਟਲੇ ਦੇ ਸਾਕੇ ਬਾਰੇ ਲਖਿਆ ਹੈ, ਬੜੇ ਡੂੰਘੇ ਵਿਚਾਰਾਂ ਨਾਲ ਲਿਖਿਆ ਹੈ । ਭਾਵੇਂ ਥੋੜ੍ਹੇ ਹੀ ਪੰਨੇ ਹਨ । ਆਪ ਪੜ੍ਹਕੇ ਸਭ ਕੁਝ ਸਮਝ ਜਾਉਗੇ ਕਿ ਜੋ ਮਲੇਰਕੋਟਲੇ ਹੋਇਆ ਸੀ । ਉਸ ਵੇਲੇ ਉਹ ਕਿੰਨਾ ਭਿਆਨਕ ਸਮਾਂ ਹੋਵੇਗਾ ਜਦੋਂ ਨਾਮਧਾਰੀ ਸਿੰਘ ਨੇੜੇ ਇਕ ਛੱਪੜੀ ਵਿੱਚੋਂ ਠੰਢੇ ਜਲ ਨਾਲ ਇਸ਼ਨਾਨ ਕਰਕੇ ਬਾਣੀ ਪੜ੍ਹ ਕੇ ਤੋਪਾਂ ਅੱਗੇ ਆ ਕੇ ਖਲੋ ਜਾਂਦੇ ਸਨ । (ਕਬੀਰਾ ਮੋਹੇ ਮਰਨੇ ਕਾ ਚਾਓ ਹੈ, ਮਰੋ ਤਾਂ ਹਰਿ ਕੇ ਦੁਆਰ) ਜੋ ਕੱਪੜੇ ਪਹਿਨੇ ਹੋਏ ਸਨ, ਉਹਨਾਂ ਨਾਲ ਹੀ ਇਸ਼ਨਾਨ ਕਰਦੇ ਸਨ । ਪਰ ਮੌਤ ਕੋਲੋਂ ਨਹੀਂ ਡਰੇ । ਇਹ ਸਾਕਾ 17 ਜਨਵਰੀ 1872 ਦਾ ਕਾਲਾ ਦਿਨ ਸੀ । ਜੋ ਅੱਜ ਤੱਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 1996 ਦਾ ਦਿਨ ਬੜੀ ਧੂਮਧਾਨ ਨਾਲ ਮਨਾ ਲਿਆ ਸੀ । ਹੁਣ ਤਾਂ ਇਹ ਸ਼ਹੀਦਾਂ ਦੀ ਜਗ੍ਹਾ ਬੜੀ ਸੁੰਦਰ ਤੇ ਇਤਿਹਾਸਕ ਜਗ੍ਹਾ ਬਣ ਗਈ ਹੈ ਅਤੇ ਅੱਗੋ ਹੋਰ ਬਣ ਰਹੀ ਹੈ । ਜੁਗਾਂ-ਜੁਗਾਂ ਤੱਕ ਮਲੇਰਕੋਟਲੇ ਦੇ ਸ਼ਹੀਦਾਂ ਦੀ ਜਗ੍ਹਾ ਦੁਨੀਆਂ ਮੰਨਦੀ ਰਹੇਗੀ ਅਤੇ ਪੂਜਦੀ ਰਹੇਗੀ । ਸੋ ਅੰਤ ਵਿੱਚ ਦਾਸ ਚਾਨਾ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਥੋੜੇ ਸਫਿਆ ਵਿੱਚ ਹੀ ਬਹੁਤ ਕੁਝ ਜਾਣਕਾਰੀ ਕਰਵਾਉਣ ਦਾ ਯਤਨ ਕੀਤਾ ਹੈ । ਸਤਿਗੁਰੂ ਸੱਚੇ ਪਾਤਸ਼ਾਹ ਚਾਨਾ ਜੀ ਨੂੰ ਅੱਗੇ ਹੋਰ ਵੀ ਲਿਖਣ ਦਾ ਉੱਦਮ ਤੇ ਬਲ ਬਖਸ਼ਣ ।

ਗਿਆਨੀ ਸੁਖਵਿੰਦਰ ਸਿੰਘ ਨਾਮਧਾਰੀ ਸੰਗਰੂਰ

ਭੈਣੀ ਸਾਹਿਬ (24-1-96)

--------

# ਦਾਸ ਵਲੋਂ ਬੇਨਤੀ

ਵੱਡੇ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਡੇ ਖਿਆਲਾਂ ਵਾਲੇ ਤੇ ਵੱਡੇ ਕੌਤਕੀ ਸਨ । ਸਤਿਗੁਰੂ ਜੀ ਦਾ ਕੋਈ ਭੇਦ ਨਹੀਂ ਪਾ ਸਕਿਆ । (ਨੀਚੋ ਊਚ ਕਰੇ ਮੇਰਾ ਗੋਬਿੰਦ) ਦਾਸ ਤੇ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕੀਤੀ । ਭੁੱਲੇ ਜਾਂਦਿਆਂ ਨੂੰ ਰਾਹੇ ਪਾਇਆ, ਡਿੱਗਿਆਂ ਨੂੰ ਬਾਹੋਂ ਫੜ੍ਹ ਕੇ ਉਠਾਇਆ । ਵਰਦਾਨ ਦੇ ਕੇ ਨਦਰੋ ਨਦਰ ਨਿਹਾਲ ਕਰ ਦਿੱਤਾ । ਲਿਖਣ ਵਾਲੇ ਭੰਡਾਰੇ ਦਾ ਬੂਹਾ ਹੀ ਖੋਲ੍ਹ ਦਿੱਤਾ । ਹੁਕਮ ਕੀਤਾ ਸੀ ਕਿ ਲਿਖਿਆ ਵੀ ਕਰ ਤੇ ਕੁਝ ਬੋਲਿਆ ਵੀ ਕਰ । ਸੋ ਦਾਸ ਨੂੰ ਦੋਹਾਂ ਹੁਕਮਾਂ ਵਿਚੋਂ ਪਾਸ ਕਰ ਦਿੱਤਾ । ਜਿਹਾ ਕਿ "ਸਭ ਤੇਰੀ ਵਡਿਆਈ ਜੀ ਕੋਈ ਨਾਮ ਨਾ ਜਾਣੇ ਮੇਰਾ" ।

ਇਹ ਜੋ ਮਲੇਰ ਕੋਟਲੇ ਦਾ ਸਾਕਾ ਹੈ ਦਾਸ ਨੂੰ ਸਾਡੇ ਸੂਬਾਜੀ ਅਮਰੀਕ ਸਿੰਘ ਮਹਿਤਪੁਰ ਵਾਲੇ ਨੇ ਇਕ ਫੋਟੋ ਵਿਖਾਈ, ਜਿਸ ਵਿੱਚ ਮਲੇਰ ਕੋਟਲੇ ਵਿਖੇ ਨਾਮਧਾਰੀਆਂ ਨੂੰ ਤੋਪਾਂ ਅੱਗੇ ਖੜੇ ਕਰਕੇ ਉਡਾਉਂਦੇ ਹਨ । ਸੂਬਾ ਅਮਰੀਕ ਸਿੰਘ ਜੀ ਛੇਤੀ ਹੀ ਵਿਛੋੜਾ ਦੇ ਗਏ ਸਨ । ਫੋਟੋ ਵੇਖ ਕੇ ਮੈਂ ਡਰ ਗਿਆ ਕਿ ਕਿਉਂ ਨਾਮਧਾਰੀਆਂ ਨੂੰ ਇਸ ਤਰ੍ਹਾਂ ਤੋਪਾਂ ਨਾਲ ਉਡਾਉਂਦੇ ਹਨ । ਸਾਰੀ ਜਾਣਕਾਰੀ ਦੱਸੀ । ਦਾਸ ਨੂੰ ਬਹੁਤ ਕੁਝ ਲਿਖ ਕੇ ਦਿੱਤਾ ਅਤੇ ਦੱਸਿਆ ਕਿ ਇਕ ਕਿਤਾਬ ਲਿਖੋ ਮਲੇਰ ਕੋਟਲੇ ਦੇ ਸਾਕੇ ਨੂੰ ਯਾਦ ਕਰਕੇ । ਸੋ ਦਾਸ ਸੂਬਾ ਜੀ ਦਾ ਅਤੀ ਧੰਨਵਾਦੀ ਹੈ । ਜੋ ਦਾਸ ਨੂੰ ਇਸ ਰਸਤੇ ਤੇ ਪਾ ਗਏ । ਸੂਬਾ ਜੀ ਅੱਜ ਸਾਡੇ ਸਾਹਮਣੇ ਨਹੀਂ ਹਨ, ਉਹ ਹੋਰ ਵੀ ਪੰਜ ਸੱਤ ਕਿਤਾਬਾਂ ਦੇਖ ਕੇ ਖੁਸ਼ ਹੁੰਦੇ । ਸੋ ਜਦੋਂ ਵੀ ਦਾਸ ਭੈਣੀ ਸਾਹਿਬ ਜਾਂਦਾ ਹੈ ਤਾਂ ਸੰਤ ਮਹਾਤਮਾ ਨੂੰ ਕੁਝ ਨਾ ਕੁਝ ਪੁਛਦਾ ਰਹਿੰਦਾ ਹੈ । ਦਾਸ ਉਹਨਾਂ ਦਾ ਧੰਨਵਾਦ ਕਰਦਾ ਹੈ ਕਿ ਦਾਸ ਨੂੰ ਇਹ ਲਿਖਣ ਦਾ ਹੁਕਮ ਕੀਤਾ ਹੈ ।

ਹਰਬੰਸ ਸਿੰਘ ਚਾਨਾ

---

# ੧ਓ ਸਤਿਗੁਰੂ ਰਾਮ ਸਿੰਘ ਜੀ ਸਹਾਇ

## ਮਲੇਰ ਕੋਟਲੇ ਦੇ ਸ਼ਹੀਦ

## ਬਿਸ਼ਨ ਸਿੰਘ ਤੇ ਨਾਮਧਾਰੀ ਜਥਾ

''ਐਤਕੀ ਫਰਵਾਈ, ਮਲੌਦ, ਸ਼ੇਰਪੁਰ, ਜਮਾਲ ਪੁਰ ਤੋਂ ਮਾਮਲਾ ਕਿਉਂ ਨਹੀਂ ਆਇਆ, ਕੀ ਗੱਲ ਹੋਈ ਹੈ ਪਤਾ ਕਰੋ'' । ਮਲੇਰਕੋਟਲੇ ਦੇ ਤਹਿਸੀਲਦਾਰ ਨੇ ਇਕ ਚਪੜਾਸੀ ਨੂੰ ਹੁਕਮ ਕੀਤਾ । ਕਿਉਂਕਿ ਉੱਪਰੋਂ ਸਖਤ ਹੁਕਮ ਆਇਆ ਸੀ ਕਿ ਛੇਤੀ ਮਾਮਲਾ ਖਜਾਨੇ ਵਿੱਚ ਜਮ੍ਹਾਂ ਕਰੋ । ''ਸੁਣ, ਫਰਵਾਈ ਵਾਲੇ ਸੰਤ ਗੁਰਮੁਖ ਸਿੰਘ ਨੰਬਰਦਾਰ ਨੂੰ ਵੀ ਆਖ ਆਵੇ ਕਿ ਮਾਘੀ ਤੋਂ ਪਹਿਲਾਂ ਪਹਿਲਾਂ ਮਾਮਲਾ ਇਕੱਠਾ ਕਰਕੇ ਤਹਿਸੀਲੇ ਤਾਰ ਜਾਵੇ'' । ਇਹ ਰਿਪੋਰਟ ਸੰਤ ਗੁਰਮੁਖ ਸਿੰਘ ਨੂੰ ਵੀ ਫਰਵਾਈ ਪਹੁੰਚ ਗਈ । ਲੱਗਾ ਮਾਮਲਾ ਇਕੱਠਾ ਹੋਣ । ਮਾਮਲਾ ਇਕੱਠਾ ਕਰਕੇ ਸੰਤ ਗੁਰਮੁਖ ਸਿੰਘ ਜੀ ਫਰਵਾਈ ਤੋਂ ਮਲੇਰਕੋਟਲੇ ਨੂੰ ਜਾ ਰਿਹਾ ਸੀ ।

ਰਸਤੇ ਵਿੱਚ ਇਕ ਮੀਆਂ ਕਰੂੰਜੜਾ ਬਲਦ ਉੱਪਰ ਗੋਭੀ, ਮੂਲੀਆਂ, ਗਾਜਰਾਂ ਤੇ ਗੱਠੇ (ਪਿਆਜ) ਲੱਦੀ ਜਾ ਰਿਹਾ ਸੀ । ਮਗਰ ਕਾਹਲੀ-ਕਾਹਲੀ ਸੰਤ ਗੁਰਮੁਖ ਸਿੰਘ ਆ ਰਿਹਾ ਸੀ । ਬਲਦ ਮਾੜਾ ਹੋਣ ਕਰਕੇ ਉਸ ਤੋਂ ਤੁਰਿਆ ਨਹੀਂ ਸੀ ਜਾਂਦਾ । ਮੀਆਂ ਆਪ ਵੀ ਬਲਦ ਉੱਪਰ ਬੈਠਾ ਛਾਂਟੇ ਮਾਰ ਰਿਹਾ ਸੀ । ਭਾਰ ਵੀ ਚੋਖਾ ਸੀ । ਸੰਤ ਗੁਰਮੁਖ ਸਿੰਘ ਵੇਖਕੇ ਦੁਖੀ ਹੋਇਆ । ਆਖਿਆ ਮੀਆਂ ਭਾਰ ਤਾਂ ਉੱਪਰ ਪਹਿਲਾਂ ਹੀ ਕਾਫੀ ਹੈ, ਤੁਸੀਂ ਆਪ ਵੀ ਉੱਪਰ ਚੜ੍ਹ ਬੈਠੇ ਹੋ । ਹੇਠਾਂ ਉੱਤਰ ਆਵੋ ਆਪਾਂ ਗੱਲਾਂ ਬਾਤਾਂ ਕਰਦੇ ਤੁਰੇ ਚਲਦੇ ਹਾਂ । ਨਾਲੇ ਗਊ ਦੇ ਜਾਇ ਨੂੰ ਕੁਝ ਆਰਾਮ ਆ ਜਾਵੇਗਾ । ਇਸ ਤਰ੍ਹਾਂ ਸੰਤ ਜੀ ਨੇ ਗੱਲ ਤੋਰੀ ।

ਅੱਗੋਂ ਮੀਆਂ ਠੰਢੇ ਸੁਭਾਅ ਦਾ ਇਉਂ ਬੋਲਿਆ ''ਤੂੰ ਕੀ ਲੱਗਦਾ ਏਂ ਏਨੀ ਗੱਲ ਕਹਿਣ ਦਾ । ਸਿਖੜਿਆ, ਬਲਦ ਮੇਰਾ ਏ, ਮੈਂ ਜੋ ਮਰਜੀ ਕਰਾਂ । ਤੈਨੂੰ ਪਤਾ ਏ ਮਲੇਰਕੋਟਲੇ ਵਾਲਾ ਕੋਤਵਾਲ ਮੇਰਾ ਰਿਸ਼ਤੇਦਾਰ ਹੈ ।'' ''ਮੀਆਂ ਜੀ

ਰਿਸ਼ਤੇਦਾਰ ਹੈ ਤਾਂ ਭਲੀ ਗੱਲ ਏ, ਪਰ ਝਗੜਦਾ ਕਿਉਂ ਏਂ ।'' ਦੋਵੇਂ ਝਗੜਦੇ ਝਗੜਦੇ ਮਲੇਰਕੋਟਲੇ ਦੇ ਬਜ਼ਾਰ ਵਿੱਚ ਆਣ ਪਹੁੰਚੇ । ਮੀਏਂ ਨੇ ਸਗੋਂ ਹੋਰ ਜਿਆਦਾ ਰੌਲੀ ਪਾ ਦਿੱਤੀ । ਲੋਕ ਇਕੱਠੇ ਹੋ ਗਏ । ਦੋਵੇਂ ਕੋਤਵਾਲੀ ਜਾ ਕੋਤਵਾਲ ਦੇ ਪੇਸ਼ ਹੋ ਗਏ । ਸਾਰੀਂ ਗੱਲ ਦੱਸਣ ਪੁੱਛਣ ਤੇ ਕੋਤਵਾਲ ਨੇ ਸਗੋਂ ਸੰਤ ਗੁਰਮੁਖ ਸਿੰਘ ਦੇ ਧੋਲ ਮੁੱਕੀ ਕਰਵਾਈ । ਇਥੇ ਹੀ ਬੱਸ ਨਹੀਂ ਸਗੋਂ ਬਲਦ ਵੀ ਸੰਤਾ ਦੇ ਸਾਹਮਣੇ ਜਿਭਾਂ (ਹਲਾਲ) ਕਰਵਾ ਦਿੱਤਾ। ਧੱਕੇ ਮਾਰਕੇ ਸੰਤਾ ਨੂੰ ਬਾਹਰ ਕੱਢ ਦਿੱਤਾ । ਕੋਤਵਾਲ ਨੇ ਇਹ ਇਨਸਾਫ ਕੀਤਾ । ਗੁਰਮੁਖ ਸਿੰਘ ਸਭ ਕੁਛ ਅੱਖੀਂ ਵੇਖਦਾ ਹੋਇਆ ਸੋਚਦਾ ਹੈ ਕੀ ਕਰਾਂ ਕਿਧਰ ਜਾਵਾਂ ? ਮੈਂ ਵੀ ਇਥੇ ਹੀ ਸ਼ਹੀਦ ਹੋ ਜਾਵਾਂ ਅੱਖਾਂ ਅੱਗੇ ਹਨੇਰਾ ਛਾ ਗਿਆ । ਫਿਰ ਸੋਚਿਆ ਕਿ ਮੈਂ ਸ਼ਹੀਦ ਹੋ ਜਾਵਾਂਗਾ ਤਾ ਇਸ ਦੁਖ ਭਰੀ ਫਰਿਆਦ ਨੂੰ ਬਾਹਰ ਕੌਣ ਕਢੇਗਾ । ਅਖੀਰ ਮਾਮਲਾ ਤਾਰਿਆ ਜਾ ਨਾਂ ਤਾਰਿਆ ਜੀ ਭਿਆਣਾ ਸ੍ਰੀ ਭੈਣੀ ਸਾਹਿਬ ਵੱਲ ਤੁਰ ਪਿਆ । ਏਹ ਵਾਰਤਾ 12 ਜਨਵਰੀ 1872 ਦੀ ਹੈ । ਏਧਰ ਐਂਤਕੀ ਮਾਘੀ ਦਾ ਮੇਲਾ ਮੁਕਤਸਰ ਦੀ ਬਜਾਏ ਸ੍ਰੀ ਭੈਣੀ ਸਾਹਿਬ ਹੀ ਕਰਣ ਦਾ ਫੈਸਲਾ ਸਤਿਗੁਰਾਂ ਨੇ ਕੀਤਾ ਸੀ । ਵਤਨ ਤੋਂ ਸ਼ਹੀਦ ਹੋਣ ਵਾਲੇ ਅੰਮ੍ਰਿਤਸਰ, ਰਾਏ ਕੋਟ ਅਤੇ ਲੁਧਿਆਣੇ ਜੇਲ ਵਿੱਚ ਸ਼ਹੀਦ ਹੋਣ ਵਾਲੇ ਸਿੰਘਾਂ ਦੇ ਨਮਿਤ ਭੋਗ ਪਵਾਉਣਾ ਸੀ । ਦੂਸਰੇ ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ (ਮਾਤਾ ਜਸਾਂਜੀ) ਦੇ ਨਮਿਤ ਵੀ ਸਧਾਰਣ ਪਾਠ ਦੇ ਭੋਗ ਪਾਏ ਸਨ । ਨਾਲ ਹੀ ਮਾਘੀ ਦਾ ਮੇਲਾ ਵੀ ਇਸ ਵਾਰ ਸ੍ਰੀ ਭੈਣੀ ਸਾਹਿਬ ਹੀ ਮਨਾਉਣ ਦਾ ਪ੍ਰਬੰਧ ਹੋ ਚੁੱਕਾ ਸੀ । ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਨਾਮੇ ਘਲਕੇ ਦੂਰ ਨੇੜਿਓਂ ਸੰਗਤਾਂ ਨੂੰ ਬੁਲਵਾ ਕੇ ਮੇਲਾ ਅਰੰਭ ਕਰ ਦਿੱਤਾ । ਸੰਗਤ ਇਹ ਸੁਣ ਕੇ ਗੁਲਾਬ ਦੇ ਫੁਲ ਵਾਂਗ ਖਿੜ ਗਈਆਂ । ਖੁਸ਼ੀ ਦੀ ਕੋਈ ਹਦ ਨਾ ਰਹੀ । 12 ਜਨਵਰੀ ਤੋਂ ਪਹਿਲਾਂ ਤੇ ਅੱਜ ਵੀ ਚੋਹਾਂ ਪਾਸੀਆਂ ਤੋਂ ਨਾਮਧਾਰੀ ਸੰਗਤ ਅਤੇ ਹੋਰ ਆ ਰਹੇ ਸਨ । ਗਲੀ–ਮਾਲਾ, ਸਫੇਦ ਚਿੱਟੇ ਬ੍ਰਸਤਰ ਅਤੇ ਸ਼ਬਦ ਪੜਦੇ ਆ ਰਹੇ ਸਨ । ਅਤੇ ਸਤਿਗੁਰੂ ਜੀ ਦੇ ਦਰਸ਼ਨ ਆ ਕੀਤੇ ।

## ''੧''

ਅੱਜ 13 ਜਨਵਰੀ 1872 ਤੇ 1 ਮਾਘ ਦੀ ਸ਼ੰਗਰਾਂਦ ਦਾ ਬੜਾ ਹੀ ਸੋਹਣਾ ਦਿਨ ਸੀ ਸਵੇਰੇ ਆਸਾ ਦੀ ਵਾਰ ਰਾਗੀ ਸਿੰਘਾਂ ਨੇ ਰਲ ਕੇ ਗਈ ਤੇ ਇਹ ਕਾਰਜ ਨਿਭਾਇਆ । ਅਤੇ ਪਾਠਾਂ ਦੇ ਭੋਗ ਵੀ ਪੈ ਚੁੱਕੇ ਸਨ । ਦੁਪਹਿਰ ਤੋਂ

ਬਾਅਦ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਕਰਨ ਤੇ ਅਰਦਾਸ ਹੋਈ ਕਿ ਸੱਚੇ ਪਾਤਸ਼ਾਹ ਗਰੀਬ ਨਿਵਾਜ ਗਊ ਗਰੀਬ ਦੇ ਕਸ਼ਟ ਦੂਰ ਕਰ ਧਰਤੀ ਤੇ ਧਰਮ ਵਰਤਾ ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ । ਸਭ ਸੰਗੱਤ ਬੈਠ ਗਈ । ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਕਰਣ ਤੇ ਚੋਪਦਾਰ ਨੇ ਉੱਠ ਕੇ ਆਵਾਜ ਦਿੱਤੀ ਆਖਿਆ, ''ਆਓ । ਸਾਧ ਸੰਗਤ ਜੀ, ਜਿਸਨੇ ਕੋਈ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਣਾਂ ਵਿੱਚ ਕੋਈ ਦੁਖ-ਸੁਖ ਦੀ ਬੇਨਤੀ ਕਰਨੀ ਹੋਵੇ'' । ਸੰਗਤ ਵਿੱਚੋਂ ਉਠਕੇ ਕਦੀ ਕੋਈ ਤੇ ਕਦੀ ਕੋਈ ਆਪਣੇ-ਆਪਣੇ ਦੁਖ ਦਸਦਾ ਹੈ । ਹੁਣ ਸੰਤ ਗੁਰਮੁਖ ਸਿੰਘ ਜੀ ਨੰਬਰਦਾਰ ਫਰਵਾਈ ਵਾਲਾ ਜੋ ਆਇਆ ਹੀ ਇਸੇ ਕੰਮ ਸੀ, ਉਠਿਆ । ਦੋਵੇਂ ਹੱਥ ਜੋੜ ਸਤਿਗੁਰੂ ਜੀ ਦੇ ਸੰਗਾਸਨ ਕੋਲ ਆ ਚਰਨਾਂ ਤੇ ਹੰਝੂ ਭਰੀਆਂ ਅੱਖਾਂ ਮੱਥਾ ਟੇਕਿਆ ਪਰ ਕਿਤਨਾ ਚਿਰ ਨਾ ਉਠਿਆ । ਸਤਿਗੁਰੂ ਜੀ ਨੇ ਸੱਜੇ ਹੱਥ ਨਾਲ ਥਾਪੀ ਦਿੱਤੀ ਤੇ ਆਖਿਆ ''ਉਠ ਕੀ ਗਲ ਏ ? ਕੀ ਦੁਖ ਏ ਸਤਿਗੁਰੂ ਭਲੀ ਕਰੇਗਾ'' । ਸੰਤ ਗੁਰਮੁਖ ਸਿੰਘ ਜੀ ਅੱਖਾਂ ਵਿੱਚੋਂ ਹੰਝੂ ਪੂੰਝਦਾ ਹੋਇਆ ਅਰਜ ਕਰਦਾ ਹੈ ਪਰ ਮੁਖੋਂ ਬੋਲ ਨਹੀਂ ਸਕਦਾ ਦਿਲ ਧੜਕਦਾ ਹੈ । ਦਿਲ ਨੂੰ ਥਮਿਆ ਹੌਸਲਾ ਕਰਕੇ ਜਿਉਂ ਦੀ ਤਿਉਂ ਸਾਰੀ ਗੱਲ ਆਖ ਸੁਣਾਈ ਅਤੇ ਬੁਭਾਂ ਮਾਰ ਕੇ ਰੋ ਪਿਆ । ਕੁਝ ਬੇਹੋਸ਼ ਹੋਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਡਿਗ ਪਿਆ । ਹਜੂਰ ਸਤਿਗੁਰੂ ਨੇ ਕੰਢ ਤੇ ਹੱਥ ਫੇਰਿਆ ਤੇ ਆਖਿਆ, ''ਸੰਤ ਜੀ ਉਠੋ ਫਿਕਰ ਨਾ ਕਰੋ ਸਤਿਗੁਰੂ ਭਲੀ ਕਰੇਗਾ'' । ਕੁਝ ਸੰਗਤ ਆਪੋ ਆਪਣੇ ਘਰਾਂ ਨੂੰ ਚਲੇ ਗਈ ਕੁਝ ਸੰਗਤ ਅਜੇ ਬੈਠੀ ਸੀ । ਮਸਤਾਨੇ ਸ: ਹੀਰਾ ਸਿੰਘ, ਲਹਿਣਾ ਸਿੰਘ ਜੀ ਆਪਣੇ ਜੱਥੇ ਸਾਥੀਆਂ ਨਾਲ ਅਕਾਲ ਬੁਗੇ ਦੇ ਖੂਹ ਕੋਲ ਬੈਠੇ ਭਜਨ ਬੰਦਗੀ ਕਰਦੇ ਰਹੇ ।

## ''੨''

ਇਸ ਦੁੱਖ ਭਰੀ ਗਲ ਦਾ ਪਤਾ ਲੱਗ ਚੁੱਕਾ ਸੀ ਮਸਤਾਨਿਆਂ ਨੂੰ । ਅਕਾਲ ਬੁਗੇ ਬਹੁਤ ਭੀੜ ਭੜੱਕਾ ਹੋ ਗਿਆ । ਮਸਤਾਨਿਆਂ ਦਾ ਜੋਸ਼ ਵਧਦਾ ਗਿਆ । ਕਿਸੇ ਨਾ ਕਿਸੇ ਗੱਲ ਦਾ ਹਦ ਬੰਨਾ ਹੁੰਦਾ ਹੈ । ਪਰ ਇਹ ਮਸਤਾਨੇ ਸਭ ਹਦ ਬੰਨੇ ਟੱਪ ਚੁੱਕੇ ਸਨ । ਇਕ ਸੇਵਕ ਸਤਿਗੁਰੂ ਜੀ ਪਾਸ ਆ ਕੇ ਅਰਜ ਕਰਦਾ ਏ । ਸੱਚੇ ਪਾਤਸ਼ਾਹ । ਮੈਂ ਵਥੇਰਾ ਕਹਿ ਚੁਕਾ ਹਾਂ ਮਸਤਾਨਿਆਂ ਨੂੰ, ਕੋਈ ਮੇਰੀ ਗਲ ਸੁਣਦਾ ਹੀ ਨਹੀਂ ਅੱਤ ਚੰਗੀ ਨਹੀਂ ਹੁੰਦੀ ਦੀਣ ਦਿਆਲ'' । ਸਤਿਗੁਰੂ ਜੀ

ਨੇ ਸੂਬਾ ਲੱਖਾ ਸਿੰਘ ਨੂੰ ਵੀ ਆਖਿਆ ਕਿ ਜਾਵੋ ਮਸਤਾਨਿਆਂ ਨੂੰ ਸਮਝਾਵੋ ਪਰ ਸੂਬੇ ਲੱਖਾ ਸਿੰਘ ਦੀ ਕਿਸੇ ਇਕ ਨਾ ਸੁਣੀ । ਸਤਿਗੁਰੂ ਜੀ ਆਪ ਸ: ਹੀਰਾ ਸਿੰਘ ਜੀ ਤੇ ਲਹਿਣਾ ਸਿੰਘ ਦੇ ਜਥੇ ਵੱਲ ਗਏ । ਸਤਿਗੁਰੂ ਜੀ ਨੂੰ ਆਉਂਦੀਆਂ ਵੇਖ ਕੇ ਸਭ ਸਾਹਮਣੇ ਖਲੋ ਕੇ ਬੋਲੇ "ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ", ਹਜ਼ੂਰ ਪਾਤਸ਼ਾਹ ਬਾਂਹ ਉੱਚੀ ਕਰਕੇ ਬੋਲੇ, "ਮੇਰੇ ਲਾਡਲਿਓ ਸਬਰ ਕਰੋ, ਧੀਰਜ ਰੱਖੋ" । ਦੀਣ ਦਿਆਲ ਜੀ ਸਬਰ ਦੀ ਵੀ ਕੋਈ ਹੱਦ ਹੁੰਦੀ ਹੈ । ਕੋਈ ਅੰਨਾ ਹੁੰਦਾ ਹੈ ਅਸੀਂ ਸਭ ਕੁਝ ਦੇਖ ਚੁੱਕੇ ਹਾਂ । ਇਹਨਾਂ ਮਲੇਛਾਂ ਨੇ ਬਹੁਤ ਅੱਤ ਚੁੱਕੀ ਹੋਈ ਹੈ । ਵੱਗਾਂ ਦੇ ਵੱਗ ਚੁਗਦੇ ਹੁੰਦੇ ਸਨ ਸਭ ਫੜ ਕੇ ਖਾ ਗਏ ਕਿਸੇ ਹਿੰਦੂ ਸਿੱਖ ਨੇ ਆਖਿਆ ਤਕ ਨਹੀਂ । ਮੇਰੇ ਲਾਡਲਿਓ ਚੰਗਾ ਤਾਂ ਹੁੰਦਾ ਜੇ ਕੁਝ ਚਿਰ ਹੋਰ ਚੁਪ ਰਹਿੰਦੇ । ਅਜੇ ਪਨੀਰੀ ਕੱਚੀ ਹੈ" । ਪਾਤਸ਼ਾਹ ਜੀ ਸਾਨੂੰ ਗੁਰੂ ਤੇਗ ਬਹਾਦਰ ਦਰਸ਼ਣ ਦੇ ਕੇ ਹੁਕਮ ਕਰ ਗਏ ਕਿ ਧਰਮ ਦੀ ਖਾਤਰ ਗਊ ਗਰੀਬ ਦੀ ਖਾਤਰ ਸੀਸ ਵਾਰੋ ਸਾਡਾ ਹੁਕਮ ਸਿਰ ਮੱਥੇ ਤੇ ਨਿਭਾਇਓ । ਅੱਛਾ ਭਾਈ ਅਸੀਂ ਸਰਕਾਰ ਦੀ ਤਾਂ ਝੱਲ ਲਵਾਂਗੇ । ਪਰ ਗੁਰੂ ਤੇਗ ਬਹਾਦਰ ਜੀ ਦੇ ਕੀਤੇ ਹੁਕਮ ਨੂੰ ਅਸੀਂ ਨਹੀਂ ਮੋੜ ਸਕਦੇ । ਜੋ ਤੁਸੀਂ ਹਥਿਆਰਾਂ ਨਾਲ ਕੰਮ ਕਰਨਾ ਏ ਯੁੱਧ ਕਰਨਾ ਏ । ਅਸੀਂ "ਮਾਲਾ" ਨਾਲ ਹੀ ਕਰ ਦੇਣਾ ਸੀ । ਸਤਿਗੁਰੂ ਕੁਝ ਸੇਵਕਾਂ ਨਾਲ ਭੈਣੀ ਸਾਹਿਬ ਡੇਰੇ ਆ ਗਏ । ਇਧਰ ਮਸਤਾਨੇ ਹੀਰਾ ਸਿੰਘ ਜੀ ਨੇ ਜਮੀਨ ਤੇ ਕਰਪਾਣ ਦੀ ਨੋਕ ਨਾਲ ਲਕੀਰ ਕੱਢ ਦਿੱਤੀ ਤੇ ਕਿਹਾ । ਆਓ ਖਾਲਸਾ ਜੀ ਜਿਸ ਨੇ ਧਰਮ ਤੋਂ ਜਾਣ ਵਾਰਨੀ ਏ । ਗਊ ਗਰੀਬ ਦੀ ਖਾਤਰ ਸ਼ਹੀਦੀ ਪਾਉਣੀ ਹੈ । ਇਸ ਕੱਢੀ ਲਕੀਰ ਤੋਂ ਪਾਰ ਹੋ ਜਾਵੋ । ਇਤਿਹਾਸ ਪੜ੍ਹਨ ਤੋਂ ਪਤਾ ਲਗਦਾ ਏ ਕਿ 140 ਦੇ ਕਰੀਬ ਖਿੱਚੀ ਲਕੀਰ ਪਾਰ ਕਰਕੇ ਸੀਸ ਦੇਣ ਦਾ ਪ੍ਰਣ ਕੀਤਾ । ਇਸ ਜਥੇ ਵਿੱਚ ਦੋ ਮਾਈਆਂ ਵੀ ਸਨ । ਮਾਤਾ ਖੇਮ ਕੌਰ ਜੀ ਸਿਆੜ ਵਾਲੀ ਤੇ ਮਾਤਾ ਇੰਦ ਕੌਰ ਜੀ ਹਡਿਆਏ ਵਾਲੀ । ਮਾਤਾ ਖੇਮ ਕੌਰ ਨੇ, ਖੂਹ ਕੋਲ ਇਕ ਕੋਠਾ ਸੀ ਜੋ ਅਜੇ ਵੀ ਹੈ ਉਪਰ ਚੜ ਕੇ, ਪੱਲਾ ਫੇਰ ਕੇ ਹੋਕਾ ਦਿੱਤਾ, ਕਿ ਆਓ ਖਾਲਸਾ ਜੀ ਧਰਮ ਦਾ ਜਹਾਜ ਚਲਣ ਵਾਲਾ ਹੈ । ਆਓ । ਪਤਾ ਲਗਦਾ ਏ ਕਿ ਦੋ ਸਿੰਘ ਲੰਗਰ ਵਿੱਚ ਆਟਾ ਗੁੰਨਦੇ ਸੀ ਇਹ

ਆਵਾਜ ਉਨ੍ਹਾਂ ਦੇ ਕੰਨੀ ਪਈ । ਆਟੇ ਨਾਲ ਲਿਬੜੇ ਹੱਥੀਂ ਆਏ ਲਕੀਰ ਪਾਰ ਕਰਕੇ ਸ਼ਹੀਦੀ ਜਥੇ ਵਿੱਚ ਰਲ ਗਏ । ਇਹ ਸਾਰਾ ਜਥਾ ਅਰਦਾਸ ਕਰਕੇ ਭੈਣੀ ਸਾਹਿਬ ਤੋਂ ਮਲੇਰਕੋਟਲੇ ਵਲ ਰਵਾਨਾ ਹੋ ਗਿਆ । ਭੈਣੀ ਸਾਹਿਬ ਵੱਲ ਮੁੱਖ ਕਰਕੇ 'ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦਾ ਜੈਕਾਰਾ ਛਡਿਆ ਤੇ ਇਹ ਸਾਰੇ ਭੈਣੀ ਸਾਹੀਬ ਤੋਂ ਮਲੇਰਕੋਟਲੇ ਵਲ ਰਵਾਨਾ ਹੋ ਗਏ ।

"ੜ"

ਰੌਲਾ ਤਾ ਅੱਗੇ ਹੀ ਪਿਆ ਹੋਇਆ ਸੀ ਕਿ ਅੰਮ੍ਰਿਤਸਰ ਗੁਰੂ ਰਾਮ ਦਾਸ ਜੀ ਦੀ ਨਗਰੀ ਸ੍ਰੀ ਹਰਿਮੰਦਰ ਸਾਹਿਬ ਦੀ ਕੰਧ ਨਾਲ ਮਾਈ ਸੇਵਾ ਦੇ ਚੌਕ ਵਲੋ ਗੋਰਿਆਂ ਨੇ ਕੁਟਲ ਨੀਤੀ ਨਾਲ ਮੁਸਲਮਾਨਾਂ ਵਾਸਤੇ ਇਕ ਬੂਚੜ ਖਾਣਾ ਖੋਲ ਦਿੱਤਾ । ਜੋ ਨਾਮਧਾਰੀ ਸੰਤ ਖਾਲਸਾ ਇਹ ਬੇਅਦਬੀ ਕਦੋਂ ਸਹਾਰ ਸਕਦਾ ਸੀ । ਦਿਲ ਵਿੱਚ ਜੋਸ਼ ਭਰ ਆਇਆ, ਖੂਨ ਨੇ ਉਬਾਲਾ ਖਾਧਾ ਜੋ ਸਤ ਸਿੰਘਾ ਨੇ ਸਲਾਹ ਮਸ਼ਵਰਾ ਕਰ ਕੇ 1 ਹਾੜ੍ਹ ਸੰਮਤ 1927 ਬਿਕਰਮੀ ਦੀ ਰਾਤ ਨੂੰ ਹਰਿਮੰਦਰ ਸਾਹਿਬ ਦੇ ਅੰਦਰੋਂ ਪ੍ਰਕਰਮਾ ਵਿੱਚੋਂ ਪੌੜੀ ਲਗਾਕੇ ਬੂਚੜ ਖਾਣੇ ਦੇ ਅੰਦਰ ਜਾ ਕੇ ਗਊਆਂ ਦੇ ਰੱਸੇ ਕਟ ਜੋ ਅੰਦਰ ਕਤਲ ਕਰਣ ਵਾਸਤੇ ਬੰਨੀਆ ਹੋਇਆ ਸੀ । ਦਰਵਾਜਾ ਖੋਲ ਕੇ ਬਾਹਰ ਕੱਢ ਦਿੱਤੀਆਂ ਅਤੇ ਬੂਚੜ ਜੋ ਅੰਦਰ ਸਨ ਸਭ ਸੋਧ ਦਿੱਤੇ । ਬੂਚੜਾਂ ਦਾ ਸਫਾਇਆ ਕਰਕੇ ਬਾਹਰ ਨਿਕਲ ਗਏ । ਦਿਨ ਚੜਦੇ ਰੌਲਾ ਪੈ ਗਿਆ ਹਾ-ਹਾ ਕਾਰ ਮੱਚ ਗਈ । ਅੰਗਰੇਜ ਸਰਕਾਰ ਨੇ ਕੁਝ ਝੋਲੀ ਚੁੱਕਾਂ ਨੂੰ ਲਾਲਚ ਦੇ ਕੇ ਕੁਝ ਹਿੰਦੂ ਸਿੱਖ, ਅਕਾਲੀ ਨਿਹੰਗ ਸਿੰਘ ਤੇ ਪੁਜਾਰੀ ਪਕੜ ਕੇ ਖੂਬ ਮਾਰ ਕੁਟਾਈ ਕੀਤੀ ਫੇਰ ਛੱਡ ਵੀ ਦਿੱਤੇ । ਕਈਆਂ ਨੇ ਕੁਟ ਮਾਰ ਤੋਂ ਡਰਦਿਆਂ ਇਹ ਦੋਸ਼ ਮਨ ਲਿਆ । ਵਿਚਾਰ ਬਹੁਤ ਲੰਬੀ ਹੈ ਅਗਾਹਂ ਨਹੀਂ ਜਾਂਦੇ । ਅੰਗਰੇਜ਼ ਸਰਕਾਰ ਨੇ ਇਥੇ ਵੀ ਝੂਠਾ ਕਨੂੰਨ ਬਣਾ ਕੇ ਇਹਨਾਂ ਬੇਗੁਨਾਹਾਂ ਨੂੰ ਫਾਂਸੀ ਦੀ ਸਜਾ ਸੁਣਾ ਦਿੱਤੀ । ਅੰਮ੍ਰਿਤਸਰ ਵਿੱਚ ਫਿਰ ਹਾ-ਹਾਕਾਰ ਮੱਚ ਗਈ । ਜਿਨ੍ਹਾਂ ਫਾਂਸੀ ਲਗਨਾ ਸੀ ਉਹ ਪਤਾ ਨਹੀਂ ਕੌਣ ਸਨ । ਇਹ ਸੱਚੇ-ਸੁੱਚੇ ਬੰਦੇ ਸਨ । ਬੇਗੁਨਾਹੇ ਨੂੰ ਕਿਉਂ ਮਾਰਦੇ ਹਨ ਪਰ ਇਸ ਤਰਾਂ ਦੀ ਗੱਲ ਆਖੇ ਕੌਣ । ਸਭ ਨੂੰ ਆਪਣੀ ਜਾਣ ਪਿਆਰੀ ਹੁੰਦੀ ਹੈ । ਇਧਰ ਨਾਮਧਾਰੀ ਸਿੰਘ ਸੱਤਾਂ ਵਿੱਚੋਂ ਤਿੰਨ ਭਗੌੜੇ ਹੋ ਗਏ । ਚਾਰ ਨਾਮਧਾਰੀ ਸਿੰਘ ਸੰਤ ਬੀਹਲਾ ਸਿੰਘ ਜੀ ਨਰਾਲੀ ਵਾਲੇ, ਮਿਸਤ੍ਰੀ ਲਹਿਣਾ ਸਿੰਘ ਜੀ ਅੰਮ੍ਰਿਤਸਰਆਂ,

ਸੰਤ ਹਾਕਮ ਸਿੰਘ ਜੀ ਪਟਵਾਰੀ ਮੋੜ ਵਾਲੇ, ਸੰਤ ਫਤਿਹ ਸਿੰਘ ਜੀ ਅੰਮ੍ਰਿਤਸਰੀਆਂ। ਏ ਚਾਰੇ ਸਿੰਘ ਸ੍ਰੀ ਭੈਣੀ ਸਾਹਿਬ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਆ ਗਏ । ਜਾਣੀ ਜਾਣ ਸਤਿਗੁਰੂ ਜੀ ਨੇ ਪੁਛਿਆ ਕਿ ਅੰਮ੍ਰਿਤਸਰ ਗਊਆਂ ਦੇ ਮੁਕਦਮੇ ਦਾ ਕੀ ਬਣਿਆ ਹੈ । ਸਿੰਘਾਂ ਹੱਥ ਜੋੜ ਬੇਨਤੀ ਕੀਤੀ ਸੱਚੇ ਪਾਤਸ਼ਾਹ ਜੀ ਜੋ ਪਕੜੇ ਗਏ ਸਨ ਉਨ੍ਹਾਂ ਨੂੰ ਫਾਂਸੀ ਦੀ ਸਜਾ ਹੋ ਗਈ ਹੈ । ਪੰਜਾਂ ਦਿਨਾਂ ਦੀ ਤਰੀਕ ਪੈ ਗਈ ਹੈ । ਅੱਗੋਂ ਸਤਿਗੁਰੂ ਰਾਮ ਸਿੰਘ ਜੀ ਆਖੀਆ ''ਕਰੇ ਕੋਈ, ਭਰੇ ਕੋਈ' ਬੀਜੇ ਕੋਈ ਤੇ ਵੱਢੇ ਖਾਵੈ ਕੋਈ । ਜਾਵੋ ਬੇ-ਗੁਣਾਹਾਂ ਨੂੰ ਛੁਡਾਵੋ'' । ਆਪਣਾ ਕੀਤਾ ਜੁਲਮ ਤੇ ਪਰਉਪਕਾਰ ਦਾ ਸਬੂਤ ਦੇਵੋ । ਇਹ ਚਾਰੇ ਨਾਮਧਾਰੀ ਸਿੰਘ ਸਤਿਗੁਰੂ ਜੀ ਦਾ ਹੁਕਮ ਮੰਨ ਕੇ ਅੰਮ੍ਰਿਤਸਰ ਆ ਕੇ ਜੱਜ ਦੇ ਸਾਹਮਣੇ ਸੱਚ ਸੱਚ ਸੁਣਾ ਕੇ ਜੋ ਨਿਰਦੋਸ਼ਾਂ ਨੂੰ ਫਾਂਸੀ ਦੀ ਸਜਾ ਹੋ ਚੁੱਕੀ ਸੀ ਉਨ੍ਹਾਂ ਨੂੰ ਫਾਂਸੀ ਦੀ ਸੱਜਾ ਤੋਂ ਬਰੀ ਕਰਵਾ ਦਿੱਤਾ । ਪਰ ਇਨ੍ਹਾਂ ਚੋਹਾਂ ਸਿੰਘਾਂ ਨੂੰ ਫਾਂਸੀ ਦੀ ਸਜਾ ਸੁਣਾਈ ਗਈ ਇਨ੍ਹਾਂ ਗੋਰਿਆਂ ਦਾ ਬਣਾਇਆ ਗਿਆ ਕਨੂੰਨ ਫੇਲ ਕਰ ਦਿੱਤਾ । ਵੇਖਣ ਸੁਨਣ ਵਾਲੇ ਸਭ ਆਖਣ ਧੰਨ ਹਨ ਇਹ ਨਾਮਧਾਰੀ, ਧੰਨ ਗੁਰੂ ਰਾਮ ਸਿੰਘ ਜੀ ਜਿਸ ਗੁਰੂ ਦੇ ਹੁਕਮ ਨੂੰ ਮੰਨਕੇ ਦੂਸਰੇ ਛੱਡ ਕੇ ਆਪ ਫਾਂਸੀ ਦੀ ਸਜਾ ਭੁਗਤਣ ਵਾਸਤੇ ਤਿਆਰ ਹਨ । ਚੋਹਾਂ ਸਿੰਘਾਂ ਨੂੰ ਆਖਿਆ ਗਿਆ ਕਿ ਜਿਸ ਨੂੰ ਮਿਲਣਾ ਏ ਅਤੇ ਜੋ ਤੁਹਾਡੇ ਦਿਲ ਦੀ ਕੋਈ ਵਿਚਾਰ ਹੈ ਕਿਸੇ ਨੂੰ ਕੁਝ ਕਹਿਣਾ ਹੈ ਕੁਝ ਚਾਹੀਦਾ ਹੈ ਤਾਂ ਦੱਸ ਦੇਵੋ । ਅਸੀਂ ਸਭ ਪੂਰੀਆਂ ਕਰ ਦੇਵਾਂਗੇ । ਇਨ੍ਹਾਂ ਚਾਰੇ ਸੂਰਬੀਰਾਂ ਨੇ ਆਪੋ ਵਿੱਚ ਸਲਾਹ ਕਰਕੇ ਆਖਿਆ ਕਿ ਸਭ ਤੋਂ ਪਹਿਲਾਂ ਅਸੀਂ ਸ਼ਰੋਵਰ ਵਿੱਚ ਇਸ਼ਨਾਨ ਕਰਨਾ ਹੈ । ਸਾਨੂੰ ਢੋਲਕ ਛੈਣੇ ਚਾਹੀਦੇ ਹਨ । ਦੂਸਰੇ ਜੋ ਚੰਮੜੇ ਦੀ ਰੱਸੀ ਹੈ ਇਹ ਨਹੀਂ ਹੋਣੀ ਚਾਹੀਦੀ । ਰੇਸ਼ਮ ਦੀ ਰੱਸੀ ਹੋਵੇ ਅਸੀਂ ਆਪਣੇ ਹੱਥੀ ਆਪਣੇ ਗਲੀ ਪਾਵਾਂਗੇ ਕੋਈ ਨੀਚ ਚੰਡਾਲ ਸਾਨੂੰ ਹੱਥ ਤਕ ਨਾ ਲਾਵੇ । ਸਭ ਸ਼ਰਤਾਂ ਪੂਰੀਆਂ ਹੋਣਗੀਆਂ ਇਕ ਸਿੱਖ ਨੇ ਢੋਲਕੀ ਲਕ ਨਾਲ ਬਨ੍ਹ ਲਈ ਤਿੰਨ੍ਹਾਂ ਨੇ ਛੈਣੇ ਹੱਥ ਵਿੱਚ ਫੜ ਲਏ ਸ਼ਬਦ ਪੜ੍ਹਦੇ ਜਾਂਦੇ ਸਨ । ਸਰੋਵਰ ਵਿੱਚ ਇਸਨਾਨ ਕਰਕੇ ਵਾਪਸ ਫਾਂਸੀ ਦੇਣ ਵਾਲੀ ਜਗ੍ਹਾ ਵਲ ਤੁਰ ਪਏ । ਵੇਖਣ ਵਾਲਿਆਂ ਦੀ ਭੀੜ ਕਹਿੰਦੀ ਹੈ । ਇਹਨਾਂ ਨੂੰ ਮੌਤ ਦਾ ਕੋਈ ਵੀ ਡਰ ਨਹੀਂ । ਇਸ ਤਰ੍ਹਾਂ ਸ਼ਬੱਦ ਪੜ੍ਹਦੇ ਹਨ ਜਿਸ ਤਰ੍ਹਾਂ ਵਿਆਹ ਤੇ ਜਾਣਾ ਹੈ । ਇਹ ਸ਼ਬੱਦ ਪੜ੍ਹਦੇ ਸਨ । (''ਤੇਰੀ ਸਰਣ ਮੇਰਾ ਦੀਨ ਦਿਆਲਾ, ਸੁਖ ਸਾਗਰ ਮੇਰੇ ਗੁਰ ਗੋਪਾਲਾ ।। ਕਰਿ

ਕਿਰਪਾ ਨਾਨਕ ਗੁਣ ਗਾਵੈ ਰਾਖਹੁ ਸਰਮ ਆਸੜੀ ਜੀਉ'') । 1 ਅੱਸੂ 1928 ਬਿਕਰਮੀ 15 ਸਤੰਬਰ ਸਨ 1882 ਨੂੰ ਹਾਲ ਬਜਾਰ ਰਾਮ ਬਾਗ ਇਕ ਬੋਹੜ ਨਾਲ ਚਾਰ ਰੇਸ਼ਮ ਦੀਆਂ ਰਸੀਆਂ ਬੱਧੀਆਂ ਹੋਇਆਂ ਸਨ । ਆਪਣੀ ਹੱਥੀਂ ਆਪਣੇ ਗਲਾਂ ਵਿੱਚ ਪਾ ਕੇ ਆਜਾਦੀ ਦੇ ਪਰਵਾਨੇ ਆਜਾਦੀ ਦੀ ਖਾਤਰ ਸ਼ਹੀਦੀਆਂ ਪਾ ਗਏ ।

## ''੪''

ਇਹ ਗੱਲ ਇਥੇ ਲਿਖਣ ਜੋਗ ਬਣ ਗਈ ਹੈ ਕਿ ਸਾਰੇ ਪੰਜਾਬ ਵਿੱਚ ਹੀ ਨਹੀਂ ਸਗੋਂ ਸਾਰੇ ਹਿੰਦੋਸਤਾਨ ਵਿੱਚ ਅੰਗਰੇਜ਼ਾਂ ਨੇ ਆਪਣੇ ਪੈਰ ਚੰਗੀ ਤਰ੍ਹਾਂ ਜਮ੍ਹਾ ਲਏ ਸਨ । ਵੱਡੇ-ਵੱਡੇ ਬੰਦੇ ਜਮੀਦਾਰਾਂ ਰ੍ਹਈਸ ਸਿਖ ਸਰਦਾਰ ਹਿੰਦੂ ਤੇ ਮੁਸਲਮਾਨ ਵੀ ਆਪਣੀ ਕੁਟਲ ਨੀਤੀ ਤੇ ਚਲਾਕੀ ਨਾਲ ਆਪਣੇ ਵੱਸ ਕਰ ਲਏ ਸਨ । ਕਈਆਂ ਨੂੰ ਸਰਦਾਰੀਆਂ ਦੇ ਕੇ ਮੁਰਬੇ ਦੇ ਕੇ ਚੰਗੀਆਂ ਨੌਕਰੀਆਂ ਦੇ ਕੇ ਆਪਣੇ ਪੰਜੇ ਦੇ ਜਾਲ ਵਿੱਚ ਫਸਾ ਲਿਆ । ਐਸਾ ਚੋਗਾ ਪਾਇਆ ਜੋ ਜਿੰਦਗੀ ਭਰ ਇਸ ਜਾਲ ਵਿੱਚੋਂ ਨਿਕਲ ਹੀ ਨਹੀਂ ਸਕਦੇ । ਇਹ ਹਾਲ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਦਾ ਹੈ । ਸਿੱਖ ਗੁਰੂ ਗੋਬਿੰਦ ਸਿੰਘ ਜੀ ਦੇ ਦੱਸੇ ਹੋਏ ਹੁਕਮ ਤੇ ਮਰਿਯਾਦਾ ਦੇ ਉਲਟ ਹੋ ਗਏ ਜੋ ਮਾਸ ਤੇ ਸ਼ਰਾਬ ਦੇ ਧਾਰਨੀ ਬਣ ਗਏ । ਸਿੱਖ ਇਤਿਹਾਸ ਇਥੋਂ ਤਕ ਦਸਦੇ ਹਨ ਕਿ ਸਿੱਖ ਵਿਆਹ ਵਿੱਚ ਕੰਜਰੀਆਂ ਨਚਾਉਣ ਲੱਗ ਪਏ ਸਨ । ਸ਼ਰਾਬ ਦੇ ਦੌਰ ਚੱਲਣ ਲੱਗੇ ਸਿਖ ਧਰਮ ਗੁੰਝਲਦਾਰ ਬਣ ਗਿਆ । ਸਿੱਖੀ ਤੋਂ ਪਰ੍ਹੇ-ਪਰ੍ਹੇ ਰਹਿਣ ਲੱਗੇ । ਪੂਜਾ ਪਾਠ ਨਿਤਨੇਮ ਕੀਰਤਨ ਕਰਨਾ ਸ਼ਬਦ ਪੜਨੇ ਇਥੋਂ ਤੱਕ ਕਿ ਗੁਰੂਆਂ ਦੇ ਦਿਨ ਦਿਹਾੜੇ ਵੀ ਮਨਾਉਣੇ ਸਭ ਕੁਝ ਭੁੱਲ ਚੁੱਕੇ ਸਨ । ਹੁਣ ਅੰਗਰੇਜ਼ਾਂ ਨੇ ਪੂਰਾ ਜਕੀਨ ਕਰ ਲਿਆ ਕਿ ਰਿਆਸਤਾਂ ਦੇ ਰਾਜੇ ਵੀ ਘੜੇ ਦੀਆਂ ਮਛੀਆਂ ਵਾਂਗ ਬਣ ਗਏ ਹਨ । ਸਾਡੇ ਸਾਹਮਣੇ ਹੁਣ ਕੋਈ ਕੁਸਕ ਨਹੀਂ ਸਕਦਾ । ਜੇ ਕੋਈ ਜਰ੍ਹਾ ਵੀ ਹਿੰਦੂ, ਸਿੱਖ ਆਵਾਜ ਉਠਾਉਂਦਾ ਉਸ ਨੂੰ ਜੇਲ ਭੇਜ ਦਿੱਤਾ ਜਾਂਦਾ । ਕਾਲੇ ਪਾਣੀ ਪਹੁੰਚਾ ਦਿੰਦੇ ਜੇ ਕੋਈ ਜਿਆਦਾ ਜੋਸ਼ ਵਿੱਚ ਆਉਂਦਾ ਉਸ ਨੂੰ ਖਤਮ ਹੀ ਕਰ ਦਿੰਦੇ । ਹੁਣ ਆਵਾਜ ਉਠਾਵੇ ਤਾਂ ਕੌਣ । ਬੜੀ ਚਾਲਾਕ ਕੌਮ ਸੀ । ਕੁਝ ਵੱਡੇ-ਵੱਡੇ ਅਫਸਰਾਂ ਨੇ ਮੀਟਿੰਗਾਂ ਕਰਕੇ ਸੋਚਿਆ ਕੇ ਕਿਸ ਚੀਜ ਦਾ ਵਪਾਰ ਜਿਆਦਾ ਹੋ ਸਕਦਾ ਹੈ । ਸਾਰੇ ਭਾਰਤ ਵਿੱਚ ਤੇ ਪੰਜਾਬ ਵਿੱਚ ਗਊ ਤੇ

ਬਲਦ ਬੇਸ਼ੁਮਾਰ ਫਿਰਦੇ ਹਨ । ਇਹ ਸੋਚ ਕੇ ਬੰਬਈ, ਮਦਰਾਸ, ਕਲਕੱਤਾ, ਲਾਹੌਰ, ਅੰਮ੍ਰਿਤਸਰ, ਜਲੰਧਰ, ਰਾਏਕੋਟ ਗਲ ਕੀ ਜਿਥੇ ਵੀ ਕੋਈ ਵੱਡਾ ਕਸਬਾ ਵੇਖਿਆ ਬੂਚੜ ਖਾਣਾ ਖੋਲ ਦਿੱਤਾ । ਇਸ ਕੰਮ ਦੇ ਮੋਹਰੀ ਤੇ ਆਗੂ ਮੁਸਲਮਾਣ ਬਣਾ ਦਿੱਤੇ । ਕੁਝ ਲਾਲਚ ਵੀ ਦਿੱਤੇਂ ਗਏ ਜੋ ਗਊ ਬਲਦਾਂ ਨੂੰ ਤੁਸੀਂ ਕਤਲ ਕਰਣਾ ਹੈ । ਫਿਰ ਲੱਗੇ ਗਊਆਂ ਤੇ ਬਲਦ ਰੋਜ ਕਤਲ ਹੋਣ । ਕੱਚਾ ਚਮੜਾ ਸਭ ਵਲੈਤ ਭੇਜ ਕੇ ਕਾਫੀ ਚੰਗਾ ਵਪਾਰ ਚੱਲ ਪਿਆ । ਮੁਸਲਮਾਣ ਵੀ ਕਾਫੀ ਗੋਰਿਆਂ ਦੇ ਹੱਥਾਂ ਤੇ ਨੱਚਣ ਲੱਗੇ । ਇਥੋਂ ਤਕ ਕਿ ਹਿੰਦੂ ਸਿੱਖਾਂ ਤੋਂ ਵੱਖਰੇ-ਵੱਖਰੇ ਰਹਿਣ ਲੱਗੇ । ਇਸ ਗਲ ਤੇ ਅੰਗਰੇਜ਼ ਬਹੁਤ ਖੁਸ਼ ਹੋਏ । ਅੰਮ੍ਰਿਤਸਰ ਨਿਤ ਨਵੇਂ ਸੂਰਜ ਗਊਆਂ ਕਤਲ ਹੋਣ ਲਗੀਆਂ । ਜੇ ਕੋਈ ਹਿੰਦੂ ਸਿੱਖ ਆਵਾਜ ਉਠਾਉਂਦਾ ਤਾਂ ਬੂਚੜ ਉਸ ਦੀ ਝਟ ਖਬਰ ਕਰ ਦਿੰਦੇ । ਰਿਪੋਰਟ ਕਰਨ ਜਾਂ ਹਾਅ ਦਾ ਨਾਰਾ ਮਾਰਣ ਵਾਲਾ ਜੇਲ ਜਾਂ ਕਾਲ਼ੇ ਪਾਣੀ ਸਮੁੰਦਰੋ ਪਾਰ ਸਾਰੇ ਹਿੰਦੁਸਤਾਨ ਵਿੱਚ ਚੁਪ ਦਾ ਦਾਣ ਵਰਤਿਆ ਹੋਇਆ ਸੀ । ਇਸ ਪਾਪ ਦਾ ਕਲੰਕ ਧੋ ਕੇ ਲਾਊਣ ਵਾਲੇ ਨਾਮਧਾਰੀਆਂ ਨੇ ਬੀੜ੍ਹਾ ਚੁੱਕਿਆ ਤੇ ਚਾਰੇ ਹੀ ਸ਼ਹੀਦ ਹੋ ਗਏ ।

"ਪ"

ਹੁਣ ਇਹ ਜਥਾ ਹੀਰਾ ਸਿੰਘ ਤੇ ਲੈਹਿਣਾ ਸਿੰਘ ਜੀ ਜੱਥੇ ਸਮੇਤ ਭੈਣੀ ਸਾਹਿਬ ਤੋਂ ਰਵਾਨਾ ਹੋ ਗਿਆ ਸਤਿਗੁਰੂ ਰਾਮ ਸਿੰਘ ਜੀ ਦੇ ਆਖਰੀ ਦਰਸ਼ਣ ਕਰਕੇ ਜੇਕਾਰੇ ਛੱਡ ਕੇ ਰਵਾਨਾ ਹੋ ਤੁਰ ਗਿਆ । ਸ਼ਾਮ ਹੁੰਦੀ ਰੜ ਪਿੰਡ ਪਹੁੰਚ ਗਿਆ । ਸ਼ਾਮ ਲੰਗਰ ਤੇ ਦਿਵਾਨ ਇਥੇ ਹੀ ਲਗਾ "ਅੱਜ ਸਵੇਰੇ ਬਿਸ਼ਨ ਸਿੰਘ ਸਕੂਲ ਨੂੰ ਜਾਂਦਾ ਹੋਇਆ ਮਾਤਾ ਸੰਤੀ ਨੂੰ ਕਹਿ ਗਿਆ ਕਿ "ਮਾਤਾ ਜੀ ਅੱਜ ਖੀਰ ਜਰੂਰ ਬਣਾਇਓ ।" "ਮੈਂ ਸ਼ਾਮ ਨੂੰ ਜਦੋਂ ਪੜ੍ਹ ਕੇ ਆਵਾਂਗਾ ਗਰਮ-ਗਰਮ ਖੀਰ ਜਰੂਰ ਖਾਵਾਂਗਾ" । ਅੱਛਾ ਪੁੱਤਰ "ਪੜ੍ਹ ਕੇਆ ਕੇ ਖੀਰ ਜਰੂਰੀ ਖਾਵੀਂ ਮੈਂ ਬਣਾ ਛਡਾਂਗੀ ।" ਸ਼ਾਮ ਨੂੰ ਜਦੋਂ ਛੁਟੀ ਹੋਈ ਘਰ ਆਉਂਦਿਆਂ ਢੋਲਕੀ ਤੇ ਛੈਨਿਆਂ ਦੀ ਆਵਾਜ ਕੰਨੀ ਸੁਣੀ । ਸ਼ਬਦ ਵੀ ਪੜ੍ਹਦੇ ਸੁਣਦੇ ਸਨ । ਬਿਸ਼ਨ ਸਿੰਘ ਵੀ ਸਾਥੀਆਂ ਨਾਲ ਸੁਣਦਾ ਰਿਹਾ । ਇਧਰ ਘਰ ਮਾਤਾ ਸੰਤੀ ਨੇ ਖੀਰ ਰਿਣਨੀ ਚੁੱਲੇ ਤੇ ਰੱਖੀ ਹੋਈ ਸੀ । ਮੁੰਡਿਆਂ ਦੇ ਘਰ ਆਉਣ ਦਾ ਵੇਲਾ ਹੋ ਗਿਆ । ਸਭ ਮੁੰਡੇ ਆਪੋ ਆਪਣੇ ਘਰੀਂ ਆ ਗਏ । ਪਰ ਬਿਸਨ ਸਿੰਘ ਨਾ ਆਇਆ । ਸੰਤੀ ਕਦੇ ਬੂਹੇ ਵਿੱਚ ਖਲੋ ਕੇ ਦੂਰ ਤਕ ਵੇਖ ਲੈਂਦੀ ਹੈ ਕਦੇ ਖੀਰ

ਹੇਠਾਂ ਅੱਗ ਨੂੰ ਠਕੋਰਦੀ ਹੈ । ਕਿਤੇ ਖੀਰ ਠੰਡੀ ਨਾ ਹੋ ਜਾਵੇ । ਮੇਰਾ ਬਿਸ਼ਨਾ ਕਹਿੰਦਾ ਸੀ ਮੈਂ ਸਕੂਲੋਂ ਆ ਕੇ ਖੀਰ ਗਰਮ-ਗਰਮ ਖਾਣੀ ਹੈ । ਸੰਤੀ ਬਾਹਰ ਬੂਹੇ ਵਿੱਚ ਆ ਕੇ ਫਿਰ ਵੇਖਦੀ ਹੈ । ਮੁੰਡੇ ਘਰ ਆ ਗਏ ਹਨ ਮੇਰਾ ਬਿਸ਼ਨਾ ਕਿਥੇ ਰਹਿ ਗਿਆ । ਭਲਾ ਮਾਤਾ ਨੂੰ ਚੈਣ ਕਿੱਥੇ ਆਵੇ, ਅੰਦਰ ਆ ਕੇ ਬੋਲੀ "ਬਿਸ਼ਨੇ ਦੇ ਬਾਪੂ ਵੇਖੋ ਤਾਂ ਬਾਹਰ ਜਾ ਕੇ, ਬਿਸ਼ਨਾ ਕਿਉਂ ਨਹੀਂ ਆਇਆ ?" ਸੰਤ ਸੁੱਚਾ ਸਿੰਘ ਨੇ ਪਾਠ ਕਰਕੇ ਅਰਦਾਸ ਕੀਤੀ ਆਖਿਆ "ਆ ਜਾਵੇਗਾ, ਹਾਣੀ ਮੁੰਡੀਆਂ ਦੇ ਨਾਲ ਦੇਰ ਹੋ ਹੀ ਜਾਂਦੀ ਹੈ" । ਸੰਤੀ ਦੇ ਦਿਲ ਨੂੰ ਪਤਾ ਨਹੀਂ ਕੀ ਹੋਇਆ ਫਿਰ ਬੂਹੇ ਵਿੱਚ ਆ ਕੇ ਵੇਖਦੀ ਹੈ । ਇਕ ਮੁੰਡਾ ਬਿਸ਼ਨ ਸਿੰਘ ਦਾ ਫੱਟੀ ਬਸਤਾ ਫੜ੍ਹੀ ਆਉਂਦਾ ਹੈ । ਕੋਲ ਆ ਕੇ ਆਖਿਆ "ਮਾਤਾ ਜੀ, ਆਹ ਲਵੋ ਬਿਸ਼ਨੇ ਦਾ ਫੱਟੀ ਬਸਤਾ, "ਮੈਂਨੂ ਫੜ੍ਹਾ ਕੇ ਆਖਿਆ ਸੀ "ਮਾਤਾ ਜੀ ਨੂੰ ਫੜਾ ਦੇਵੀਂ" "ਵੇ ਕਾਕਾ ਮੇਰਾ ਪੁੱਤਰ ਬਿਸ਼ਨਾ ਕਿਥੇ ਹੈ ?" ਮਾਤਾ ਜੀ ਸਕੂਲ ਕੋਲ ਬੋਹੜ ਥਲੇ 'ਕੂਕੇ' ਸ਼ਬਦ ਪੜ੍ਹਦੇ ਸਨ । ਬਿਸ਼ਨੇ ਨੇਂ ਮੈਨੂੰ ਫੱਟੀ ਬਸਤਾ ਫੜ੍ਹਾ ਕੇ ਆਖਿਆ ਸੀ ਮੈਂ ਸ਼ਬਦ ਸੁਣ ਕੇ ਛੇਤੀ ਘਰ ਆ ਜਾਵਾਂਗਾ । ਫਿਰ ਸਾਰਾ ਜੱਥਾ ਪਿੰਡ ਤੋਂ ਅੱਗੇ ਰਵਾਨਾ ਹੋ ਗਿਆ ਅਤੇ ਬਿਸ਼ਨ ਸਿੰਘ ਵੀ ਜਥੇ ਦੇ ਨਾਲ ਹੀ ਚਲਾ ਗਿਆ । ਸੰਤੀ ਬੋਲੀ "ਬਿਸ਼ਨੇ ਦੇ ਬਾਪੂ ਪਤਾ ਕਰੋਂ ਹਨੇਰਾ ਹੋ ਗਿਆ ਹੈ । ਰੋਟੀ ਖਾਣ ਦਾ ਬੇਲਾ ਹੋ ਗਿਆ ਹੈ । ਕਹਿੰਦਾ ਸੀ ਮੈਂ ਸਕੂਲੋਂ ਆ ਕੇ ਗਰਮ-ਗਰਮ ਖੀਰ ਖਾਵਾਂਗਾ । ਅੱਛਾ ਫਿਰ ਤੁਸੀਂ ਘਰ ਦਾ ਖਿਆਲ ਰਖੀਓ ਮੈਂ ਜਾ ਕੇ ਗੁਰੁਦੁਆਰੇ ਵੇਖ ਆਵਾਂ । ਕੋਈ ਹੋਰ ਰਾਗੀ ਆ ਗਿਆ ਹੋਣਾ ਏ" ਮਮਤਾ ਦੀ ਮਾਰੀ ਸੰਤੀ ਨੂੰ ਚੈਣ ਕਿਥੇ ਆਵੇ । ਜਾ ਕੇ ਆਵਾਜ ਮਾਰੀ "ਗ੍ਰੰਥੀ ਜੀ" ਥੇਚਾਰਾ ਗ੍ਰੰਥੀ ਆਪਣੇ ਕਮਰੇ ਵਿੱਚ ਬੈਠਾ ਅੱਗ ਸੇਕ ਰਿਹਾ ਸੀ ਕਿਉਂਕਿ ਅੱਜ ਠੰਡ ਵੀ ਕਾਫ਼ੀ ਹੋ ਗਈ ਸੀ । ਕੋਲ ਜਾ ਕੇ ਗ੍ਰੰਥੀ ਜੀ ਨੂੰ ਕਿਹਾ "ਮੇਰਾ ਬਿਸ਼ਨਾ ਇਥੇ ਆਇਆ ਸੀ ਵੇਖਿਆ ਹੋਵੇਗਾ । "ਆਹੋ ਭੈਣ ਸੰਤੀ ਵੇਖਿਆ ਸੀ ਪਰ........। ਸੰਤੀ ਬੋਲੀ ਗ੍ਰੰਥੀ ਜੀ ਪਰ ਕੀ ? ਫਿਰ ਭੈਣ ਸੰਤੀ ਕੂਕੀਆਂ ਦੇ ਜੱਥੇ ਨਾਲ ਹੀ ਚਲਾ ਗਿਆ । ਮੈਨੂੰ ਵੀ ਪਤਾ ਨਹੀਂ ਜੱਥਾ ਕਿਹੜੇ ਰਸਤੇ ਗਿਆ ਹੈ ।" ਸੰਤੀ ਹੌਕਾ ਲੈ ਕੇ ਅੱਖਾਂ ਪੂੰਝਦੀ ਹੋਈ ਆਪਣੇ ਘਰ ਮੁੜ ਆਈ । ਬਿਸ਼ਨੇ ਦੇ ਬਾਪੂ ਪਤਾ ਕਰੋ ਜਥਾ ਕਿਧਰ ਗਿਆ ਹੈ । ਮੇਰਾ ਬਿਸ਼ਨਾ ਖੀਰ ਵੀ ਨਹੀਂ ਖਾ ਕੇ ਗਿਆ । ਸੰਤ ਸੁੱਚਾ ਸਿੰਘ ਨੇ ਧੀਰਜ ਦੇਂਦਿਆ ਆਖਿਆ ਸੰਤੀ ਧੀਰਜ ਕਰ ਆਪੰਣੇ ਪਿੰਡ ਦੇ ਬੰਦੇ ਵੀ ਨਾਲ ਹੀ ਹਨ । ਬਿਸ਼ਨੇ ਦੀ ਵੀ ਦੇਖ ਭਾਲ ਕਰਨਗੇ ।

ਕੀ ਪਤਾ ? ਜਥਾ ਕਿਹੜੇ ਰਾਹ ਗਿਆ ਹੈ । ਪਰ ਸੰਤੀ ਦੀਆਂ ਅੱਖਾਂ ਅੱਗੇ ਹਨੇਰਾ ਜਿਹਾ ਛਾ ਗਿਆ । ਸੰਤੀ ਥੱਲੇ ਡਿਗਣ ਲੱਗੀ ਸੀ ਸੁੱਚਾ ਸਿੰਘ ਨੇ ਕਾਹਲੀ ਨਾਲ ਸੰਤੀ ਨੂੰ ਜਫੀ ਵਿੱਚ ਲੈ ਲਿਆ । ਤੇ ਕੋਲ ਡਿਠੀ ਮੰਜੀ ਤੇ ਲਿਟਾ ਦਿੱਤਾ । ਸੁੱਚਾ ਸਿੰਘ ਨੇ ਪਾਣੀ ਪੀਣ ਨੂੰ ਦਿੱਤਾ ਕੁਝ ਹੋਸ਼ ਆਈ ਤੇ ਬੋਲੀ ਅੱਛਾ ਸੱਚੇ ਪਾਤਸ਼ਾਹ ਜੇ ਤੇਰੀ ਇੰਝ ਹੀ ਰਜ਼ਾ ਹੈ ਤਾਂ ਸਾਡਾ ਗਰੀਬਾਂ ਦਾ ਕੀ ਜੋਰ ਹੈ । ਸੁਖਾਂ ਸੁਖਦਿਆਂ-ਸੁਖਦਿਆਂ ਨੂੰ ਪਿਛਲੀ ਉਮਰੇ ਇਸ ਨੰਨੇ ਬੱਚੇ ਦਾ ਮੁਖ ਵੇਖਿਆ ਸੀ ਅੱਜ ਓਹ ਵੀ ਸ਼ਹੀਦੀ ਜੱਥੇ ਨਾਲ ਮੇਥੋਂ ਪੁਛੇ ਬਗੈਰ ਚਲਾ ਗਿਆ । ਸਤਿਗੁਰੂ ਰਾਮ ਸਿੰਘ ਜੀ ਇਸ ਬੱਚੇ ਦੀ ਰਾਖੀ ਕਰਨੀ ਅਜੇ ਛੋਟਾ ਹੈ । ਸੰਤੀ ਸਭ ਕੁਝ ਸਮਝ ਚੁੱਕੀ ਸੀ ਕਿ ਇਹ ਘਲੂਘਾਰਾ ਹੋ ਕੇ ਹੀ ਰਹੇਗਾ ।

"੬"

ਵਿਚਾਰੀ ਸੰਤੀ ਨੂੰ ਸਾਰੀ ਰਾਤ ਨੀਂਦਰ ਨਾ ਆਈ ਗਿਟੀਆ ਹੀ ਗਣਦੀ ਰਹੀ । ਸੰਤ ਸੁੱਚਾ ਸਿੰਘ ਸਵੇਰੇ ਉਠ ਕੇ ਬਾਹਰ ਸੁਚੇਤ ਹੋ ਘਰ ਆਕੇ ਇਸਨਾਨ ਕਰਕੇ ਆਪਣਾ ਨਿਤਨੇਮ ਦਾ ਪਾਠ ਕਰਨ ਲੱਗ ਪਿਆ । ਪਰ ਸੰਤੀ ਅਜ ਕੁਛ ਦੇਰ ਨਾਲ ਉਠੀ । ਗਊਆਂ, ਮੱਝਾਂ ਦੀ ਧਾਰ ਕੱਢ ਕੇ ਕੁੰਡ ਕਰ ਬਲਦਾਂ ਨੂੰ ਵੀ ਦਾਣਾ ਤੇ ਪੱਠੇ ਪਾ ਦਿੱਤੇ । ਇਹ ਸਾਰਾ ਕੰਮ ਕਰਕੇ ਦੁਧ ਗਰਮ ਕਰਕੇ ਵੱਡੇ ਪਤੀਲੇ ਵਿੱਚ ਪਾ ਲਿਆ । ਦੋ ਡੱਬੇ ਆਟੇ ਦੇ ਕੁਝ ਗੁੜ੍ਹ ਸ਼ਕਰ ਸਾਂਭ ਲਿਆ । ਕੁਝ ਖੇਸ ਤਲਾਈਆਂ, ਰਜਾਈਆਂ ਕਠੀਆਂ ਕਰਨ ਲਗੀ । ਸੰਤ ਸੁੱਚਾ ਸਿੰਘ ਜੀ ਪਾਠ ਕਰਕੇ ਅਰਦਾਸਾ ਸੋਧ ਕੇ ਬਾਹਰ ਵੇਹੜੇ ਵਿੱਚ ਆ ਗਏ । ਸੰਤੀ ਨੂੰ ਇਹ ਸਾਰਾ ਸਮਾਣ ਗੱਡੇ ਤੇ ਰੱਖਦੀ ਨੂੰ ਵੇਖ ਕੇ ਕਿਹਾ "ਸੰਤੀਏ, ਸੰਤੀਏ ਇਹ ਕੀ ਕਰ ਰਹੀ ਹੈਂ ।" ਇਹ ਸਾਰਾ ਸਮਾਨ ਕਿਥੇ ਲੈ ਕੇ ਜਾਣਾ ਈ ? ਇੰਝ ਨਹੀਂ ਕਰੀਦਾ ? ਜੇ ਪੇਕੀ ਜਾਣਾ ਸੀ ਤਾਂ ਮੈਨੂੰ ਆਖਣਾ ਸੀ । ਮੈਂ ਤੈਨੂੰ ਆਪ ਮਹੀਨਾ ਖੰਡ ਪੇਕੀ ਛੱਡ ਆਉਂਦਾ । ਪਰ ਸੰਤੀ ਆਪਣੇ ਧਿਆਨ ਗੱਡੇ ਉਪਰ ਸਮਾਨ ਰੱਖੀ ਜਾਂਦੀ ਏ । ਸੰਤੀ ਦੀ ਬਾਂਹ ਫੜ ਕੇ ਸੁੱਚਾ ਸਿੰਘ ਨੇ ਪੁੱਛਿਆ 'ਸੰਤੀ ਨੇ ਅੱਗੋ ਆਖਿਆ "ਬਿਸ਼ਨੇ ਦੇ ਬਾਪੂ ਕਲ ਦਾ ਸਾਰ ਜੱਥਾ ਭੁਖਾ ਹੋਵੇਗਾ ਠੰਢ ਵੀ ਅੱਜ ਫੂੱਕੜੀ ਕੁਝ ਜਿਆਦਾ ਹੈ । ਮੈਂ ਪੇਕੇ ਨਹੀਂ ਚੱਲੀ । ਮੈਂ ਕੋਟਲੇ ਚਲੀ ਹਾਂ ਮਲੇਰ ਕੋਟਲੇ । ਨਾਲੇ ਸੰਤੀ ਸ਼ਬਦ ਪੜ ਰਹੀ ਏ" ਜੋ ਲਰੇਦੀਣ ਕਿ ਹੇਤ ਸੂਰਾ ਸੋਈ ਸੂਰਾ ਸੋਈ" ਇਹ ਸ਼ਬਦ ਸੁਣਕੇ ਸੁੱਚਾ ਸਿੰਘ ਸਮਝ ਗਿਆ ਕਿ ਅੱਜ ਧਰਮ ਦਾ ਯੁੱਧ ਹੋਣ ਵਾਲਾ ਹੈ । ਸੰਤੀ ਨੇ ਆਖਿਆ "ਬਿਸ਼ਨੇ ਦੇ ਬਾਪੂ" ਮੇਰਾ

ਬਿਸ਼ਨਾ ਅਜੇ ਨਿਆਣਾ ਏ ਏਡਾ ਵੱਡਾ ਕੰਮ ਨਹੀਂ ਕਰਨ ਵਾਲਾ ਅਜੇ ਤਾਂ ਨਿਆਣਿਆ ਨਾਲ ਖੇਡਣ ਦੀ ਉਮਰ ਏ'' ਸੰਤੀ ਨੂੰ ਖਿਆਲ ਆਈਆ ਕਿ ਗੁਰੂ ਗੋਬਿੰਦ ਸਿੰਘ ਦੇ ਵੀ ਛੋਟੇ ਹੀ ਸਨ । ਉਹਨਾਂ ਕਿਡੇ ਵੱਡੇ ਕੰਮ ਕਰ ਵਿਖਾਏ । ਮੇਰਾ ਬਿਸ਼ਨਾ ਵੀ ਤਾਂ ਉਹਨਾਂ ਦੀ ਉਮਰ ਦਾ ਹੈ । ਸੰਤੀ ਦੇ ਅੱਖਾਂ ਵਿੱਚੋਂ ਹੰਝੂ ਵੀ ਨਿਕਲ ਕੇ ਹੇਠਾਂ ਜਮੀਣ ਤੇ ਡਿਗਦੇ ਸਨ । ਸੰਤ ਸੁੱਚਾ ਸਿੰਘ ਨੇ ਵੇਖ ਕੇ ਆਖਿਆ ''ਸੰਤੀਏ ਨੀ ਰੋਂਦੀ ਕਾਤੋਂ ਹੈ । ਆਪਣੇ ਬਿਸ਼ਨੇ ਜੇਡਾ ਸੁਣਿਆ ਏ ਕਾਕਾ ਹਰਨਾਮ ਸਿੰਘ ਵੀ ਤਾਂ ਨਾਲ ਹੈ । ਚੱਲ ਸੰਤੀਏ ਮੈਂ ਵੀ ਤੇਰੇ ਨਾਲ ਮਲੇਰ ਕੋਟਲੇ ਚਲਦਾ ਹਾਂ । ਨਾਲੇ ਗੱਡੇ ਨੂੰ ਤੋਰੀ ਚਲਾਂਗਾ'' ਨਹੀਂ ਬਿਸ਼ਨੇ ਦੇ ਬਾਪੂ ਤੁਸੀਂ ਪਿਛੇ ਰਵੋ, ਨਾਲੇ ਘਰ ਦਾ ਤੇ ਖੂਹ ਗਊਆਂ, ਮੱਝਾਂ, ਬਲਦਾਂ ਦਾ ਵੀ ਖਿਆਲ ਰਖਣਾ ਏ ਨਾਲੇ ਡੰਗਰਾਂ ਨੂੰ ਪੱਠੇ ਤੇ ਦਾਣਾਂ ਕੌਣ ਪਾਏਗਾ । ਨਾਲੇ ਖੇਤੀ ਖਸਮਾ ਸੇਤੀ । ਬਿਸ਼ਨੇ ਦੇ ਬਾਪੂ ਇਸ ਗਊ ਦਾ ਬਿਸ਼ਨੇ ਨਾਲ ਪਿਆਰ ਜਿਆਦਾ ਸੀ । ਇਸ ਨੂੰ ਦਾਣਾ ਪੱਠਾ ਪਾਈ ਜਾਈਓ । ਮੇਰਾ ਬਿਸ਼ਨਾ ਆ ਕੇ ਇਸ ਗਊ ਦਾ ਦੁੱਧ ਪਵੇਗਾ । ਵੇਖੋ ਜੀ ਗਊ ਦੇ ਅੱਖਾਂ ਚੋਂ ਵੀ ਪਾਣੀ ਵੱਗ ਰਿਹਾ ਹੈ । ਰੋ ਨਾ ਗਊ ਮਾਤਾ ਬਿਸ਼ਨਾ ਛੇਤੀ ਆ ਜਾਵੇਗਾ ।।'' ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਸੰਤ ਸੁੱਚਾ ਸਿੰਘ ਨੇ ਆਖਿਆ ''ਸ਼ਾਬਾਸ਼ੇ ਸੰਤੀਏ ਲੋਕ ਲਾਜ ਮਾਰਦੀ ਏ ਨਹੀਂ ਤਾਂ ਮੈਂ ਆਪਣੀ ਪੰਗੜੀ ਤੇਰੇ ਚਰਨਾਂ ਵਿੱਚ ਰੱਖ ਦਿਆਂ, ਏਡਾ ਵੱਡਾ ਹੌਸਲਾ ਏਡੇ ਵੱਡੇ ਖਿਆਲ । ਸਾਬਾਸ਼ੇ ਤੇਰੇ ਮਾਤਾ-ਪਿਤਾ ਦੇ ਜਿਨ੍ਹਾਂ ਨੇ ਤੈਨੂੰ ਜਨਮ ਦਿੱਤਾ ।'' ਡੰਗਰ ਤੇ ਪੈਲੀ ਵੇਖਣ ਦਾ ਕੰਮ ਨੌਕਰ 'ਕਰਮਾ' ਕਰੇਗਾ ਮੈਂ ਉਸ ਨੂੰ ਆਖ ਦੇਵਾਂਗਾ । ਸਾਰੇ ਪਾਸੇ ਖਿਆਲ ਰਖੇਗਾ ਨਾਲੇ ਆਪਾਂ ਕਿਹੜੇ ਜਿਆਦਾ ਦਿਨ ਰਹਿਣਾ ਏ । ਕਲ ਨੂੰ ਆ ਹੀ ਜਾਣਾ ਏ । ਚਲ ਮੈਂ ਵੀ ਤੇਰੇ ਨਾਲ ਹੀ ਚਲਦਾ ਹਾਂ ।'' ਸੰਤੀ ਦੇ ਦਿਲ ਵਿੱਚੋਂ ਇਕ ਹੌਕਾ ਜਿਹਾ ਨਿਕਲਿਆ ਤੇ ਬੋਲੀ ''ਮੇਰਾ ਬਿਸ਼ਨਾ ਇਕ ਕੌਲੀ ਖੀਰ ਤਾਂ ਖਾ ਜਾਂਦਾ ਉਸ ਨੇ ਆਪ ਆਖਿਆ ਸੀ ''ਮਾਤਾ ਜੀ ਜਦੋਂ ਮੈਂ ਸ਼ਾਮ ਨੂੰ ਪੜ੍ਹ ਕੇ ਆਵਾਂਗਾ ਗਰਮ-ਗਰਮ ਖੀਰ ਖਾਵਾਂਗਾ । ਉਸਦੀ ਰੀਝ ਉਸਦੇ ਦਿਲ ਵਿੱਚ ਹੀ ਰਹਿ ਗਈ ।'' ਇਹ ਆਖਦੀ ਸੰਤੀ ਦੇ ਅੱਖਾਂ ਵਿੱਚੋਂ ਮੋਟੇ-ਮੋਟੇ ਹੰਝੂ ਕਿਰਨ ਲੱਗੇ । ਪੰਛੀ ਵੀ ਠੰਢ ਤੋਂ ਡਰਦੇ ਆਪਣੇ-ਆਪ ਨੂੰ ਛੁਪਾਉਣ ਵਾਸਤੇ ਆਪੋ ਆਪਣੇ ਆਲਣਿਆਂ ਵਿੱਚ ਜਾ ਲੁੱਕੇ ।'' ਸੰਤ ਸੁੱਚਾ ਸਿੰਘ ਨੇ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੀ ਅੰਗ ਸੰਗ ਹੋ ਕੇ ਸਹਾਇਤਾ ਕਰਨੀ । ਆਪਣਾ ਮਿਹਰ ਭਰਿਆ ਹੱਥ ਸਾਡੇ ਗਰੀਬਾਂ ਦੇ ਸਿਰ ਤੇ ਰਖਣਾ ।

ਸੰਤੀਏ ਹੁਣ ਅੰਦਰ ਕੀ ਕਰਨ ਗਈ ਸੀ । ਬਿਸ਼ਨੇ ਦੇ ਬਾਪੂ ਸਤਿਗੁਰੂ ਜੀ ਨੂੰ ਨਮਸਕਾਰ ਕਰਣ ਗਈ ਸੀ । ਸੰਤ ਸੁੱਚਾ ਸਿੰਘ ਤੇ ਸੰਤੀ ਨੇ ਸਤਿਗੁਰਾਂ ਨੂੰ ਯਾਦ ਕਰਕੇ ਦੋਵੇਂ ਗੱਡੇ ਉਪਰ ਬੈਠ ਗਏ । ਗੱਡਾ ਮਲੇਰਕੋਟਲੇ ਵਲ ਤੋਰ ਲਿਆ । ਹੁਣ ਇਹ ਜੱਥਾ ਨਾਮਧਾਰੀਆਂ ਦਾ ਰੜ ਪਿੰਡ ਤੋਂ ਰਵਾਨਾ ਹੋ ਗਿਆ । ਜਥੇਦਾਰ ਹੀਰਾਂ ਸਿੰਘ ਤੇ ਲਹਿਣਾ ਸਿੰਘ ਦੋਵਾਂ ਨੇ ਸਲਾਹ ਕੀਤੀ ਕਿ ਇਕ ਸਮੇਂ ਮਲੋਦ ਵਾਲੇ ਸਰਦਾਰ ਬਦਣ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਸੀ ਕਿ ਸੱਚੇ ਪਾਤਸ਼ਾਹ ਦਾਸ ਨੂੰ ਵੀ ਕੋਈ ਸੇਵਾ ਦਾ ਮੌਕਾ ਬਖਸ਼ੋ । ਸਤਿਗੁਰੂ ਜੀ ਹੁਕਮ ਕੀਤਾ ਸੀ ਸਰਦਾਰ ਬਦਨ ਸਿੰਘ ਜੀ ਜਦੋਂ ਲੋੜ ਪਈ ਸੇਵਾ ਵਾਸਤੇ ਦਸਾਂਗੇ । ਇਸੇ ਕਰਕੇ ਸਾਰਾ ਜਥਾ ਮਲੋਦ ਬਦਨ ਸਿੰਘ ਦੇ ਕਿਲੇ ਪਾਸ ਪਹੁੰਚ ਗਿਆ । ਸਰਦਾਰ ਬਦਨ ਸਿੰਘ ਨੇ ਵਖਰੇ ਜੱਥੇ ਦੀ ਕੁਝ ਗਲੀਂ ਬਾਤੀਂ ਸੇਵਾ ਕੀਤੀ ।'' ਜਥੇਦਾਰ ਹੀਰਾ ਸਿੰਘ ਨੇ ਕੁਝ ਮਿਠੀ ਜੁਬਾਨ ਨਾਲ ਆਖਿਆ ''ਸਰਦਾਰ ਜੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਯਾਦ ਕਰੋ ਸਾਨੂੰ ਘੋੜੇ ਤੇ ਕੁਝ ਹਥਿਆਰ ਦੇਵੋ । ਅਸੀਂ ਮਲੇਰ ਕੋਟਲੇ ਜਾਣਾ ਹੈ । ਇਹ ਸਤਿਗੁਰੂ ਜੀ ਦਾ ਹੁਕਮ ਮੰਨੋ । ਬਦਨ ਸਿੰਘ ਨੂੰ ਪਤਾ ਲਗ ਚੁੱਕਾ ਸੀ ਕਿ ਨਾਮਧਾਰੀ ਜੱਥਾ ਬੜੇ ਜੋਸ਼ ਵਿੱਚ ਹੈ । ਬੂਚੜਾਂ ਨੂੰ ਮਾਰਣ ਵਾਸਤੇ ਹਥਿਆਰ ਤੇ ਘੋੜੇ ਮੰਗਦੇ ਹਨ ਦੋ ਟੁੱਕ । ਮੁਕਰ ਗਿਆ ਸਮਾਨ ਦੇਣ ਤੋਂ ਕਿ ਮੇਰੇ ਸਿਰ ਨਾ ਕੋਈ ਦੋਸ਼ ਲੱਗੇ । ਅਗੋਂ ਸਗੋਂ ਬੋਲ-ਕਬੋਲ ਬੋਲੇ, ਕੁਝ ਖਰਬਾ ਬੋਲਿਆ ਕਹਿਣ ਲੱਗਾ ਕਿਹੜੀ ਸੇਵਾ ਕਦੋਂ ਮੈਂ ਸਤਿਗੁਰੂ ਜੀ ਨੂੰ ਸੇਵਾ ਵਾਸਤੇ ਬੇਨਤੀ ਕੀਤੀ ਸੀ । ਮੈਂ ਕੁਝ ਨਹੀਂ ਦੇਣਾ । ਇਹ ਗੱਲ ਸੁਣ ਕੇ ਮਾਤਾ ਇੰਦ ਕੌਰ ਨੇ ਬਦਣ ਸਿੰਘ ਦੇ ਮੋਢੇ ਤੇ ਟਕੂਆ ਕੱਢ ਮਾਰਿਆ ਬੋਲੀ ''ਗੱਦਾਰਾਂ ਮੂਹੋਂ ਹਾਂ ਕਰਕੇ ਮੁਕਰਦਾ ਏਂ'' । ਦੂਸਰੀ ਵਾਰੀ ਮਾਰਣ ਲੱਗੀ ਤਾਂ ਸਰਦਾਰ ਨੱਠ ਕੇ ਅੰਦਰ ਜਾ ਲੁਕਿਆ । ਇਸ ਦੇ ਨੌਕਰਾਂ ਨੇ ਕੁਝ ਲੜਾਈ ਕੀਤੀ ਮਾਤਾ ਇੰਦ ਕੌਰ ਦਾ ਪਤੀ ਸੰਤ ਨੰਦ ਸਿੰਘ ਇਥੇ ਮਲੋਦ ਹੀ ਸ਼ਹੀਦ ਹੋ ਗਿਆ ਸੀ । ਕੁਝ ਸਿੰਘ ਜ਼ਖਮੀ ਵੀ ਹੋਏ । ਕੁਝ ਸਰਦਾਰ ਦੇ ਬੰਦੇ ਵੀ ਮਾਰੇ ਗਏ ਸਨ । ਜਥੇ ਨੇ ਦੋ ਘੋੜੇ ਕੁਝ ਹਥਿਆਰ ਪ੍ਰਾਪਤ ਕਰਕੇ ਕਿਲੇ ਵਿੱਚ ਨਿਕਲ ਗਏ । ਤਕਰੀਬਨ ਮਲੇਰ ਕੋਟਲੇ ਤੜਕ ਸਾਰ ਸਵੇਰ ਹੁੰਦੀ ਨੂੰ ਢਾਬੀ ਦਰਵਾਜੇ ਵੱਲ ਦੀ ਹਮਲਾ ਕੀਤਾ । ਜਿਸ ਪਾਸੇ ਬੂਚੜਾਂ ਦੇ ਘਰ ਤੇ ਮੁਹੱਲਾ ਸੀ । ਸੰਤ ਗੁਰਮੁਖ ਸਿੰਘ ਨੰਬਰਦਾਰ ਵੀ ਨਾਲ ਸੀ । ਪਤਾ ਲਗਦਾ ਹੈ ਕਿ ਬੜਾ ਘੁਮਸਾਨ ਦਾ ਯੁੱਧ ਹੋਇਆ । ਜਿਥੇ ਗੁਰਮੁਖ ਸਿੰਘ ਦਾ ਨਿਸ਼ਾਨਾ

ਸੀ । ਉਸ ਕੋਤਵਾਲ ਨੂੰ ਵੀ ਮਾਰ ਮੁਕਾਇਆ । ਜਿਸ ਨੇ ਧੌਲ ਮੁਕੀ ਕਰਵਾਈ ਸੀ ਤੇ ਗੁਰਮੁਖ ਸਿੰਘ ਦੇ ਸਾਮਣੇਬਲਦ ਨੂੰ ਮਾਰ ਦਿੱਤਾ ਸੀ ਅਤੇ ਬੂਚੜਾਂ ਦਾ ਵੀ ਸੁਫਾਇਆ ਕੀਤਾ । ਜੱਥੇ ਵਿੱਚ ਵੀ ਸਿੰਘ ਕੁਝ ਸ਼ਹੀਦ ਹੋਏ ਤੇ ਕੁਝ ਜਖਮੀ । ਨਾਮਧਾਰੀ ਜਥਾ ਆਪਣਾ ਇਹ ਕੰਮ ਕਰਕੇ ਜੁਮਾਲਪੁਰ ਵੱਲ ਹੋ ਗਿਆ ਇਸ ਵੇਲੇ ਮਲੇਰ ਕੋਟਲੇ ਦਾ ਫੌਜਦਾਰ ਸਮੁੰਦਖਾਂ ਪਠਾਨ ਪਿੱਛੋਂ ਲਲਕਾਰੇ ਮਾਰਦਾ ਆਇਆ ਕੌਣ ਹੈ ਹੀਰਾ ਸਿੰਘ ਜਿਸ ਨੇ ਮੇਰੀ ਗੈਰਹਾਜਰੀ ਵਿੱਚ ਏਡਾ ਵੱਡਾ ਖੂਨ ਖਰਾਬਾ ਕੀਤਾ ਹੈ । ਆਵੇ ਮੇਰੇ ਸਾਮਣੇ ਜੇ ਸੂਰਮਾਂ ਹੈ ਤਾਂ ਸੂਰਮਾ ਹੀਰਾਂ ਸਿੰਘ ਆਪਣੇ ਘੋੜੇ ਦੀ ਵਾਗ ਮੋੜਕੇ ਸਾਮਣੇ ਆ ਗਿਆ । ਮੈਨੂੰ ਹੀ ਹੀਰਾ ਸਿੰਘ ਆਖਦੇ ਹਨ । ਪਠਾਨ ਸਮੁੰਦਖਾਂ ਤੇ ਸ: ਹੀਰਾ ਸਿੰਘ ਦਾ ਯੁੱਧ ਹੋਇਆ । "ਕਰ ਲੈ ਪਹਿਲਾ ਵਾਰ ਪਠਾਣਾ, ਫਿਰ ਨਾ ਆਖੀਂ" । ਪਠਾਣ ਨੇ ਵਾਰ ਕੀਤਾ ਹੀਰਾਂ ਸਿੰਘ ਕੋਲ ਢਾਲ ਨਹੀਂ ਸੀ ਢਾਲ ਦਾ ਕੰਮ ਖੱਬੇ ਹਥ ਕੋਲੋ ਲਿਆ । ਖੱਬਾ ਗੁਟ ਕਟਿਆ ਗਿਆ ਹੀਰਾ ਸਿੰਘ ਨੇ ਜੈਕਾਰਾ ਛੱਡਿਆ । ਫੁਰਤੀ ਨਾਲ ਇੱਕ ਵਾਰ ਕੀਤਾ । ਸੱਜੇ ਹੱਥ ਨਾਲ ਪਠਾਣ ਦਾ ਸਿਰ ਕਤਲ ਕਰਕੇ ਧਰਤੀ ਤੇ ਪਟਕਾ ਮਾਰਿਆ । ਪਠਾਣ ਸਮੁੰਦਖਾਂ ਇਥੇ ਪਾਰ ਬੁਲਾਇਆ । ਚੋਰਸਰਾਂ ਦੇ ਮੁਹੱਲੇ ਵਾਲੇ" ਫ਼ਤਹ ਜੰਗ। ਬੁਲੰਦ ਖਾਂ ਨੂਰਦੀਣ । ਅਕਥਰ ਖਾਹ ਮਲੇਰ ਕੋਟਲੇ ਹੀ ਪਾਰ ਬੁਲ ਦਿੱਤੇ ਸਨ । ਹੁਣ ਇਹ ਜੱਥਾ ਜੁਮਾਲ ਪੁਰ ਕੋਲ ਆ ਗਿਆ । ਸਰਦਾਰ ਹੀਰਾਂ ਸਿੰਘ ਜੀ ਨੇ ਆਪਣਾ ਕਟਿਆ ਹੋਇਆ ਗੁਟ ਤੇਲ ਗਰਮ ਕਰਕੇ ਤੇਲ ਵਿੱਚ ਤਲਿਆ ਤੇ ਕੁਝ ਖੂਨ ਬੰਦ ਹੋ ਗਿਆ ਤੇ ਦਰਦ ਵੀ ਘਟ ਹੋ ਗਿਆ । ਹੁਣ ਇਥੇ ਦੋਵਾਂ ਨੇ ਸਲਾਹ ਕਰਕੇ ਆਖਿਆ ਕਿ ਜਿਸ ਨੇ ਆਪਣੇ-ਆਪਣੇ ਘਰੀਂ ਜਾਣਾ ਹੈ । ਚਲੇ ਜਾਵੋ । ਅਸੀਂ ਤਾਂ ਸ਼ਹੀਦੀ ਪ੍ਰਾਪਤ ਕਰਨੀ ਹੈ । ਜਿਨ੍ਹਾਂ ਨੂੰ ਘਰੀ ਜਾਣ ਲਈ ਆਖਿਆ ਸੀ ਆਪਣੇ-ਆਪਣੇ ਘਰਾਂ ਨੂੰ ਚਲੇ ਗਏ———— ।

"੭"

ਘਰਾਂ ਨੂੰ ਜਾਣ ਵਾਲੇ ਘਰਾਂ ਨੂੰ ਚਲੇ ਗਏ । ਇਹ ਜੱਥਾ ਨਾਮਧਾਰੀ ਸ਼ਹੀਦੀ ਨੂੰ ਪ੍ਰਾਪਤ ਕਰਨ ਵਾਸਤੇ 17 ਜਨਵਰੀ 1872 ਨੂੰ ਸ਼ੇਰ ਪੁਰ ਦੇ ਠਾਣੇ ਮੋਹਰੇ ਜਾ ਕੇ ਬੈਠ ਗਿਆ । ਸਾਰਾ ਪਤਾ ਪੁੱਛਣ ਦੱਸਣ ਤੇ ਇਨ੍ਹਾਂ ਨੇ ਆਖਿਆ ਕਿ ਅਸੀਂ ਹੀ ਮਲੇਰਕੋਟਲੇ ਬੂਚੜ ਮਾਰੇ ਹਨ । ਅਸੀਂ ਹੀ ਖੂਨ ਖਰਾਬਾ ਕੀਤਾ ਹੈ । ਅਸੀਂ ਹੀ ਹਾਕਮ ਕੋਤਵਾਲ ਨੂੰ ਮਾਰਿਆ ਹੈ । ਜਿਸ ਨੇ ਸਾਡੇ ਸਾਥੀ ਦੇ ਸਾਹਮਣੇ ਕੋਤਵਾਲੀ

ਵਿੱਚ ਇਕ ਬਲਦ ਨੂੰ ਮਾਰਿਆ ਸੀ । ਸਾਰਾ ਜੱਥਾ ਆਪਣੇ ਆਪ ਗ੍ਰਿਫਤਾਰ ਹੋ ਗਿਆ । ਇਧਰ ਮਿਸਟਰ ਕਵਨ ਨੇ ਨਾਮਧਾਰੀ ਜੱਥੇ ਦੇ ਮਾਰਣ ਵਾਸਤੇ ਸਭ ਰਿਆਸਤਾਂ ਨੂੰ ਪਤਾ ਕਰ ਦਿੱਤਾ ਕਿ ਤੋਪਾਂ ਤੇ ਫੌਜਾਂ ਰਸਾਲੇ ਸਪਾਹੀ ਛੇਤੀ–ਤੋਂ–ਛੇਤੀ ਮਲੇਰਕੋਟਲੇ ਭੇਜ ਦੇਵੋ । ਭੂਤਰੇ ਹੋਏ ਡਿਪਟੀ ਕਮਿਸ਼ਨਰ ਕਵਨ ਨੇ ਇਨ੍ਹਾਂ ਕੂਕਿਆਂ ਨੂੰ ਮਾਰਨ ਵਾਸਤੇ ਸਭ ਤਿਆਰੀ ਕਰ ਲਈ । ਮਹਾਰਾਜਾ ਪਟੀਆਲਾ ''ਨਾਭਾ ਜੀਂਦ'' ਸੰਗਰੂਰ ਆਪੋ–ਆਪਣੀਆਂ ਫੌਜਾਂ ਤੋਪਾਂ ਰਸਾਲੇ ਸਪਾਹੀ ਆਪਣੇ ਮਾਈ ਬਾਪ ਕਵਨ ਦੇ ਹੁਕਮ ਕਰਨ ਤੇ ਸਭ ਕੁਝ ਮਲੇਰ ਕੋਟਲੇ ਦਸੇ ਹੋਏ ਪਾਸੇ ਭੇਜ ਦਿੱਤੇ । ਕਵਨ ਸਭ ਕੁਝ ਵੇਖ ਕੇ ਬੜਾ ਹੀ ਖੁਸ਼ ਹੋਇਆ ਕਿ ਸਿਖਾਂ ਦੇ ਮਾਰਣ ਵਾਸਤੇ ਸਿਖਾਂ ਨੇ ਮੇਰੀ ਕਿੰਨੀ ਮਦਦ ਕੀਤੀ ਹੈ । ਸਭ ਤੋਂ ਜਿਆਦਾ ਕੰਮ ਕੂਕਿਆਂ ਨੂੰ ਮਾਰ ਮਕਾਉਣ ਵਾਸਤੇ ਮਹਾਰਾਜਾ ਪਟਿਆਲਾ ਨੇ ਹਿੱਸਾ ਪਾਇਆ । ਨੌ ਤੋਪਾਂ ਤੇ ਗਾਰਦ ਰਸਾਲੇ ਸਿਪਾਹੀ ਬੜੀ ਜਲਦੀ ਮਲੇਰ ਕੋਟਲੇ ਆ ਕੇ ਮਿਸਟਰ ਕਵਨ ਨੂੰ ਆ ਸਲਾਮ ਕੀਤੀ ਜਿਸ ਤਰ੍ਹਾਂ ਕਵਨ ਨੇ ਹੁਕਮ ਕੀਤਾ ਨੌ ਤੋਪਾਂ ਬੀੜ ਦਿੱਤੀਆਂ । ਸੱਤ ਤੋਪਾਂ ਨਾਮਧਾਰੀਆਂ ਨੂੰ ਮਾਰਣ ਵਾਸਤੇ, ਦੋ ਤੋਪਾਂ ਪਬਲਿਕ ਲਈ ਜੋ ਵੇਖਣ ਆਏ ਹੋਏ ਸੀ । ਕਿਤੇ ਇਹ ਬਹੀਰ ਸਾਡੇ ਤੇ ਹਮਲਾ ਹੀ ਨਾ ਕਰ ਦੇਵੈ । ਇਸੇ ਕਰਕੇ ਲਾਗੇ ਦੇ ਪਿੰਡਾਂ ਵਿੱਚ ਢੋਲ ਵਜਾ ਕੇ ਡੌਂਡੀ ਪਿਟਵਾਈ ਗਈ ਕਿ ਆਵੋ ਕੂਕਿਆਂ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾਇਆ ਜਾਵੇਗਾ । ਇਹ ਦਸਣ ਵਾਸਤੇ ਕਿ ਹੋਰ ਕੋਈ ਗੁਰੂ ਰਾਮ ਸਿੰਘ ਦਾ ਨਾਮ ਤਕ ਨਾ ਲਵੇ । ਕੂਕਾਂ ਲਹਿਰ ਵਿੱਚ ਸ਼ਾਮਲ ਨਾ ਹੋਵੇ । ਜੋ ਇਸ ਲਹਿਰ ਵਿੱਚ ਸ਼ਾਮਲ ਹੋਵੇਗਾ ਇਸ ਤਰ੍ਹਾਂ ਮਾਰਿਆ ਜਾਵੇਗਾ । ਇਹ ਸਾਰਾ ਨਾਮਧਾਰੀ ਸ਼ਹੀਦੀ ਜਥਾ ਦੁਪਹਿਰ ਤੋਂ ਬਾਅਦ ਮਲੇਰ ਕੋਟਲੇ ਦੇ ਖੂਨੀ ਰਕੜ ਵਿੱਚ ਆ ਗਿਆ । ਜੋ ਫੱਟੜ ਤੇ ਜਖ਼ਮੀ ਸਨ ਉਹਨਾਂ ਨੂੰ ਗੱਡਿਆਂ ਉੱਪਰ ਬਿੱਠਾ ਦਿੱਤਾ । ਮਲੇਰਕੋਟਲੇ ਆ ਕੇ ਸਭ ਨੂੰ ਇਕ ਗਾਰਦ ਦੇ ਪਹਿਰੇ ਵਿੱਚ ਬਿੱਠਾ ਦਿੱਤਾ ਗਿਆ । ਹੁਣ ਅੰਗਰੇਜ਼ ਤੇ ਦੇਸੀ ਫੌਜੀ ਸਿਪਾਹੀ ਕੁਝ ਮੋਹਰੇ ਕੁਰਸੀਆਂ ਤੇ ਬੈਠੇ ਸਨ । ਕੁਝ ਲਾਈਨਾਂ ਬਣਾ ਕੇ ਖੜੇ ਸਨ । ਸਭ ਕੋਲ ਤਲਵਾਰਾਂ ਸੰਗੀਨਾਂ ਤੇ ਪਸਤੋਲ ਸਨ । ਦੋਹੀਂ ਪਾਸੇ ਵੇਖਣ ਵਾਲਿਆਂ ਦੀ ਭੀੜ ਕਾਫੀ ਸੀ ਕਿ ਪਤਾ ਨਹੀਂ ਕੂਕਿਆਂ ਨਾਲ ਕੀ ਵਰਤਾਰਾ ਕਰਦੇ ਹਨ । ਸਭ ਤੋਂ ਮੋਹਰਲੀ ਲਾਈਨ ਵਿੱਚ ਮਿਸਟਰ ਕਵਨ, ਡਿਪਟੀ ਕਮਿਸ਼ਨਰ ਲੁਧਿਆਣਾ ਤੇ ਉਸ ਦੀ ਮੇਮ ਬੜੇ ਰੋਬ ਨਾਲ ਬੈਠੇ ਵਿਖਾਈ ਦੇ ਰਹੇ ਸਨ । ਹੁਣ ਕੋਈ ਕੁਸਕਦਾ ਨਹੀਂ ਸਭ ਦੀ ਨਿਗਾਹ

ਕਦੀ ਸ਼ਬਦ ਪੜ੍ਹਦੇ ਨਾਮਧਾਰੀਆਂ ਵੱਲ ਜਿਨ੍ਹਾਂ ਵਾਸਤੇ ਏਡਾ ਵੱਡਾ ਰਸਾਲਾ ਇਕੱਠਾ ਕੀਤਾ ਸੀ ਕਦੀ ਤੋਪਾਂ ਵਲ ਕਦੇ ਗੋਰਿਆਂ ਵੱਲ ਤੇ ਫੌਜਾਂ ਵੱਲ ਸਭ ਸਹਿਮੇ ਹੋਏ ਵੇਖ ਰਹੇ ਸਨ । ਇਧਰ ਆਜ਼ਾਦੀ ਦੇ ਪ੍ਰਵਾਨੇ ਗਊ ਗਰੀਬ ਦੇ ਦਰਦ ਮੰਦ ਦੇਸ਼ ਭਗਤ ਨਾਮਧਾਰੀ ਸਿੱਖ ਜੋ ਲਾਗੇ ਹੀ ਇਕ ਸੁੰਦਰ ਜੱਲ ਨਾਲ ਭਰਿਆ ਹੋਇਆ ਛੱਪੜ ਸੀ ਜੋ ਗੱਲ ਅਤੇ ਤੇੜ ਕਪੜੇ ਸਨ ਉਨ੍ਹਾਂ ਨਾਲ ਹੀ ਏਨੀ ਠੰਢ ਵਿੱਚ ਠੰਡੇ ਜਲ ਨਾਲ ਸਣੇ ਕੇਸੀ ਇਸ਼ਨਾਨ ਕਰਕੇ ਬੈਠੇ ਸ਼ਬਦ ਪੜ੍ਹ ਰਹੇ ਸਨ । (ਜੋ ਲਰੇ ਦੀਨ ਕੇ ਹੇਤ ਸੂਰਾ ਸੋਈ ਸੂਰਾ ਸੋਈ।।) ਅੱਜ 8 ਮਾਘ 17 ਜਨਵਰੀ ਨੂੰ ਠੰਢ ਵੀ ਏਣੀ ਸੀ ਜੋ ਅੱਗੇ ਇਨ੍ਹੀ ਨਹੀਂ ਸੀ ਪਈ । ਪੰਛੀ ਵੀ ਆਪਣੇ ਆਲਣਿਆਂ ਵਿੱਚੋਂ ਬਾਹਰ ਆਉਣਾ ਪਸੰਦ ਨਹੀਂ ਸੀ ਕਰਦੇ । ਇਧਰ ਜਥੇ ਵਿੱਚ ਸਭ ਤੋਂ ਮੋਹਰੇ ਸਰਦਾਰ ਹੀਰਾ ਸਿੰਘ ਜੀ ਤੇ ਸਰਦਾਰ ਲਹਿਣਾ ਸਿੰਘ ਜੀ ਬੈਠੇ ਸਨ । ਹੁਣ ਕਵਨ ਨੇ ਉਠ ਕੇ ਸੱਜੇ ਹਥ ਦਾ ਇਸ਼ਾਰਾ ਕੀਤਾ ਕਿ ਸੱਤ ਕੂਕੇ ਸਿੰਘ ਇਸ ਜੱਗ੍ਹਾ ਤੇ ਆ ਜਾਵੇ । ਪਹਿਲੇ ਜਥੇਦਾਰ ਸਰਦਾਰ ਹੀਰਾ ਸਿੰਘ ਤੇ ਸਰਦਾਰ ਲਹਿਣਾ ਸਿੰਘ ਜੀ ਉਠੇ ਪੰਜ ਸਿੰਘ ਹੋਰ ਉਠੇ । ਸਰਦਾਰ ਹੀਰਾ ਸਿੰਘ ਜੀ ਪੰਜ ਚਾਰ ਕਦਮ ਅੱਗੇ ਜਾ ਕੇ ਰੁਕ ਗਏ ਨਾਲ ਦੇ ਸਿੰਘਾ ਵਲ ਮੂੰਹ ਕਰਕੇ ਆਖਿਆ ''ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ'' ਇਸ ਜੈਕਾਰੇ ਦਾ ਜਵਾਬ ਨਾਮਧਾਰੀ ਜੱਥੇ ਨੇ ਤੇ ਵੇਖਣ ਵਾਲਿਆਂ ਨੇ ਰਲ ਕੇ ਦਿੱਤਾ । ਹੁਣ ਕਵਨ ਨੇ ਸਿੱਖ ਸਰਦਾਰਾਂ ਤੋਪਚੀਆਂ ਨੂੰ ਇਸ਼ਾਰਾ ਕੀਤਾ ਕ਼ਿ ਤੋਪਾਂ ਦੇ ਪਲੀਤੇ ਗੋਲੇ ਪਾ ਦਿਉ । ਨਾਮਧਾਰੀ ਸਿੰਘ ਤੋਪਾਂ ਦੇ ਮੂਹਰੇ ਛਾਤੀਆਂ ਤਾਣ ਕੇ ਖੜੇ ਸਨ । ਕਵਣ ਨੇ ਉੱਪਰ ਨੂੰ ਹੱਥ ਕਰਕੇ ਹੇਠਾਂ ਨੂੰ ਮਾਰਿਆਂ ਕਿ ਤੋਪਾਂ ਦਾਗ ਦੇਵੋ ਪਰ ਤੋਪਾਂ ਨਾ ਚਲੀਆਂ । ਪਲੀਤੇ ਚੱਟ ਗਈਆਂ ਕਿਉਂਕਿ ਜਥੇਦਾਰ ਹੀਰਾ ਸਿੰਘ ਜੀ ਪਾਠ ਕਰ ਰਹੇ ਸਨ । ਪਤਾ ਲੱਗਦਾ ਹੈ ਕਿ ਤਿੰਨ ਵਾਰ ਤੋਪਾਂ ਪਲੀਤੇ ਚੱਟ ਗਈਆਂ । ਇਧਰ ਪਾਠ ਵੀ ਪੂਰਾ ਹੋ ਗਿਆ । ਜਥੇਦਾਰ ਹੀਰਾ ਸਿੰਘ ਨੇ ਆਖਿਆ ਕਿ ''ਓਏ ਖਿਲਿਓ ਤੁਸੀਂ ਵੀ ਝੂਠੇ ਤੁਹਾਡਾ ਕਾਨੂੰਨ ਵੀ ਝੂਠਾ । ਹੁਣ ਚਲਾਵੋ ਤੋਪਾਂ । ਮੇਰੇ ਸਤਿਗੁਰ ਜੀ ਦਾ ਹੁਕਮ ਹੋ ਗਿਆ ਹੈ । ਚਲਾਵੋ ਹੁਣ ਚਲਣਗੀਆਂ'' । ਸੱਤ ਤੋਪਾਂ ਚਲੀਆਂ ਸਿੰਘਾ ਦੇ ਸਰੀਰ ਰੂੰ ਵਾਂਗੂ ਉਡ ਗਏ । ਵੇਖਣ ਵਾਲਿਆਂ ਦੀਆਂ ਚੀਕਾਂ ਨਿਕਲ ਗਈਆਂ । ਰੋ ਪਏ ਕਵਨ ਵਲ ਹੱਥ ਕਰਕੇ ਉਸ ਨੂੰ ਲਾਹਣਤਾਂ ਤੇ ਫਟਕਾਰਾਂ ਪਾਉਣ । ਹੁਣ ਇਸ ਸੱਤਾਂ ਦੇ ਪੂਰ ਵਿੱਚ ਮਧਰੇ ਕੱਦ ਵਾਲਾ ਮਹਾਰਾਜਾ ਪਟਿਆਲੇ ਦੇ ਰਿਸ਼ਤੇਦਾਰਾਂ ਵਿੱਚੋਂ ਸੰਤ ਵਰਿਆਮ ਸਿੰਘ

ਸਾਥੀਆਂ ਨਾਲ ਸੰਤਾਂ ਵਿੱਚ ਖੜ੍ਹਾ ਵੇਖਿਆ ਤਾਂ ਮਹਾਰਾਜੇ ਨੇ ਉਸ ਦੀ ਸਿਫਾਰਸ਼ ਪਾਈ ਕਿ ਇਸ ਦਾ ਕੱਦ ਮਧਰਾ ਹੈ । ਤੋਪ ਦਾ ਨਿਸ਼ਾਨ ਠੀਕ ਛਾਤੀ ਤੇ ਨਹੀਂ ਆਉਂਦਾ । ਲਾਗੇ ਵਾਨ੍ਹ ਵਿੱਚੋਂ ਇੱਟਾਂ ਵੀਮਾਂ ਇਕਠੀਆਂ ਕਰਕੇ ਉੱਚਾ ਥੜ੍ਹਾ ਬਣਾ ਕੇ ਉੱਪਰ ਖੜਾ ਹੋ ਗਿਆ ਤੇ ਕਹਿਣ ਲੱਗਾ "ਉਏ ਬਿਲਿਆ ਕੋਈ ਬਹਾਣਾ ਬਣਾ ਕੇ ਮੈਨੂੰ ਸਾਥੀਆਂ ਕੋਲੋਂ ਵਿਛੋੜਣਾ ਚਾਹੁੰਦਾ ਏ । ਲੈ ਚਲਾ ਤੋਪ ਤੇ ਤੇਰਾ ਨਿਸ਼ਾਨ ਠੀਕ ਹੈ ਨਾ" । ਤੋਪ ਚੱਲੀ ਸਿੰਘ ਦਾ ਸ਼ਰੀਰ ਰੂੰ ਵਾਂਗੂ ਤੂੰਬਾ-ਤੂੰਬਾ ਹੋ ਕੇ ਆਕਾਸ਼ ਵਿੱਚ ਬਿਖਰ ਗਿਆ । ਹੁਣ ਇਸ ਪੂਰ ਵਿੱਚ ਬਾਰਾਂ ਸਾਲ ਦਾ ਬਿਸ਼ਨ ਸਿੰਘ ਵੀ ਆ ਗਿਆ ਸ਼ਹੀਦੀ ਜਾਮ ਪੀਣ ਵਾਸਤੇ । ਛੇ ਸਾਥੀਆਂ ਨਾਲ ਵੇਖਣ ਵਾਲੇ ਆਪਣੇ ਮੂੰਹ ਵਿੱਚ ਉਂਗਲਾਂ ਦੇ ਕੇ ਰੋਂਦੇ ਹਨ ਤੇ ਗੋਰੇ ਕਵਨ ਨੂੰ ਲਾਹਨਤਾ ਪਾਉਂਦੇ ਹਨ । ਇਸ ਮਾਸੂਮ ਬੱਚੇ ਨੇ ਕੀ ਇਨ੍ਹਾਂ ਦਾ ਵਿਗਾੜਿਆ ਹੈ । ਏਨੇ ਨੂੰ ਮੇਮ ਦੀਆਂ ਅੱਖਾਂ ਵੀ ਇਸ ਪਾਸੇ ਨੂੰ ਵੇਖਣ ਲੱਗੀਆਂ । ਕੀ ਵੇਖਦੀ ਹੈ ਇਕ ਛੋਟਾ ਜਿਹਾ ਬਾਰਾਂ ਸਾਲ ਦਾ ਬੱਚਾ ਆਪਣੇ ਸਾਥੀਆਂ ਨਾਲ ਖੜ੍ਹਾ ਹੱਸ-ਹੱਸ ਕੇ ਗੱਲਾਂ ਕਰ ਰਿਹਾ ਹੈ । ਮੇਮ ਨੇ ਕਵਨ ਨੂੰ ਤਰਲਾ ਕਰਕੇ ਆਖਿਆ "ਮਾਈ ਡੀਅਰ ਕਵਨ ਪੰਜ ਮਿੰਟ ਠਹਿਰੋ ਰੁੱਕ ਜਾਵੋ ਅਤੇ ਅੱਖਾਂ ਵਿੱਚ ਹੰਝੂ ਵੀ ਆ ਗਏ । ਵੇਖੋ ਇਕ ਨਿੱਕਾ ਜਿਹਾ ਬੱਚਾ ਆਪਣੇ ਐਮਰਸਨ ਵਰਗਾ ਹੈ । ਕੀ ਇਸ ਨੇ ਘਲੂਘਾਰੇ ਵਿੱਚ ਹਿੱਸਾ ਲਿਆ ਹੋਵੇਗਾ ।" ਇਸੇ ਛੋਡ ਦੀਆ ਜਾਏ । ਕੋਈ ਫਰਕ ਨਹੀਂ ਪੜੇਗਾ ਤੇਰਾ ਕੀ ਘੱਟ ਜਾਏਗਾ । ਇਸੇ ਮੁਆਫ ਕਰ ਦੋ ।

ਏਨੇ ਨੂੰ ਵੇਖਣ ਵਾਲਿਆਂ ਵਿੱਚ ਕੁਝ ਹਿਲ-ਜੁਲ ਮੱਚ ਗਈ । ਦੋ ਤੋਪਾਂ ਦੇ ਮੂੰਹ ਇਧਰ ਉਧਰ ਭਵਾਏ ਗਏ । ਜੋ ਇਸੇ ਕੰਮ ਵਾਸਤੇ ਰਖੀਆਂ ਹੋਈਆਂ ਸਨ । ਕੁਝ ਚੁਪ ਹੋ ਗਈ ਕਵਨ ਨੇ ਵੀ ਬਿਸ਼ਨੇ ਵੱਲ ਵੇਖ ਕੇ ਆਖਿਆ "ਮੇਮ ਸਾਹੀਬ ਹੋ ਸਕਦਾ ਹੈ ਇਹ ਮੁੰਡਾ ਘਲੂਘਾਰੇ ਵਿੱਚ ਜਰੂਰ ਬੇ-ਗੁਨਾਹ ਹੋਵੇਗਾ । ਮੇਮ ਨੇ ਫਿਰ ਭਿਜੀਆਂ ਅੱਖਾਂ ਨਾਲ ਕਿਹਾ । ਇਹ ਬੇ-ਕਸੂਰ ਹੈ । ਇਸੇ ਛੋਡ ਦੀਆ ਜਾਏ" । ਕਵਨ ਕੁਝ ਚਿਰ ਚੁੱਪ ਰਹਿ ਕੇ ਬੋਲਿਆ ਜੋ ਤੂੰ ਆਖਿਆ ਠੀਕ ਹੀ ਹੋਵੇਗਾ"। ਪਰ ਅਸਾਂ ਜੋ ਕਨੂੰਨ ਪਾਸ ਕੀਤਾ ਹੈ । ਉਸ ਕਾਨੂੰਨ ਦੀ ਅਦਲਾ-ਬਦਲੀ ਨਹੀਂ ਹੋ ਸਕਦੀ । ਮੇਮ ਨੇ ਫਿਰ ਤਰਲਾ ਕਰਕੇ ਇਸ ਛੋਟੇ ਬੱਚੇ ਨੂੰ ਸਦ ਕੇ ਪੁਛਿਆ ਜਾਵੇ ਜੇ ਉਸ ਨੇ ਇਸ ਖੂਨ ਖਰਾਬੇ ਵਿੱਚ ਹਿਸਾ ਨਾ ਲਿਆ ਹੋਵੇ । ਉਸ ਦੀ ਜਾਣ ਬਖਸ਼ੀ ਵਾਸਤੇ ਮੈਂ ਵਾਸਤੇ ਪਾਉਂਦੀ ਹਾਂ । ਹੇ ਮਾਈ ਗਾਡ ਇਹ ਬੱਚਾ ਬੇਕਸੂਰ ਹੋਵੇ । ਕਵਨ ਫਿਰ ਬੋਲਿਆ । ਇਸ ਖੂਣ ਖਰਾਬਾ ਕੀਤਾ ਜਾਂ

ਨਹੀਂ । ਹੈ ਤਾਂ ਬਾਗੀ ਜਥੇ ਦੇ ਨਾਲ ਤਾਂ ਸ਼ਾਮਲ ਹੈ । ਹਾਂ ਇਕ ਗੱਲ ਜੇ ਕਹਿ ਦੇਵੇ ਕਿ ਮੈਂ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ । ਮੈਂ ਇਸ ਜਥੇ ਨਾਲ ਨਹੀਂ ਸਾਂ । ਮੈਂ ਕੋਈ ਬੁਚੜ ਨਹੀਂ ਮਾਰਿਆ ਤਾਂ ਹੋ ਸਕਦਾ ਹੈ ਮੈਂ ਇਸੇ ਛੋਡ ਦਿਆਂ । ਇਹ ਗੱਲ ਸੁਣ ਕੇ ਮੇਮ ਦੇ ਮੂੰਹ ਤੇ ਖੁਸ਼ੀ ਦੀ ਲਹਿਰ ਆ ਗਈ । ਕੋਲ ਖੜੇ ਸਿਪਾਹੀ ਨੂੰ ਹੁਕਮ ਕੀਤਾ । ਉਸ ਛੋਟੇ ਬੱਚੇ ਨੂੰ ਸਾਡੇ ਕੋਲ ਲਿਆਵੋ । ਜੋ ਸੱਤਾਂ ਦੀ ਲਾਈਨ ਵਿੱਚ ਖੜ੍ਹਾ ਹੈ । ਬਿਸ਼ਨ ਸਿੰਘ ਕਵਨ ਤੇ ਮੇਮ ਕੋਲ ਆ ਕੇ ਅੱਖਾਂ ਨੀਵਿਆਂ ਕਰਕੇ ਖਲੋ ਗਿਆ ਕਿਉਂਕਿ ਸੋਚਿਆ ਹੋਵੇਗਾ ਕੇ ਮੈਂ ਇਸ ਜ਼ਾਲਮ ਦਾ ਮੂੰਹ ਤਕ ਨਾ ਵੇਖਾ । ਮੇਮ ਨੇ ਬਿਸ਼ਨ ਸਿੰਘ ਦੇ ਮੋਢਿਆਂ ਤੇ ਹੱਥ ਫੇਰ ਕੇ ਆਖਿਆ ਹਾਂ ਜੋ ਸਾਹਿਬ ਆਖੇ ਮੰਨ ਜਾਣਾ । ਕਵਨ ਬੋਲਿਆ "ਕਾਕਾ ਮੇਰੀ ਬਾਤ ਮਾਨੋ ਬਸ ਇਤਨਾ ਹੀ ਕਹਿ ਦੋ ਕਿ ਮੈਂ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ ਹਾਂ । ਤੇਰੇ ਕੋ ਛੋਡ ਦੀਆ ਜਾਏਗਾ" । ਪਰ ਬਿਸ਼ਨ ਸਿੰਘ ਇਕ ਸ਼ੇਰ ਵਾਂਗੂ ਨਿਰਭੇਅ ਹੋ ਕੇ ਸਭ ਕੁਝ ਸੁਣਦਾ ਰਿਹਾ ਕਵਨ ਫਿਰ ਬੋਲਿਆ "ਕਾਕਾ ਤੇਰੀ ਉਮਰ ਹਾਲੇ ਬਹੁਤ ਛੋਟੀ ਹੈ । ਤੈਨੂੰ ਅਸੀਂ ਤੇਰੇ ਘਰ ਛੱਡ ਆਵਾਂਗੇ । ਬਸ ਇਤਨਾ ਹੀ ਕਹਿ ਦੇਵੋ ਗੁਰੂ ਰਾਮ ਸਿੰਘ ਮੇਰਾ ਕੁਝ ਨਹੀਂ ਲਗਦਾ" । ਵਿੱਚੋਂ ਹੀ ਮੇਮ ਬੋਲ ਪਈ ਕਾਕਾ ਤੇਰਾ ਨਾਮ ਕਿਆ ਹੈ । ਮੇਰਾ ਨਾਮ ਬਿਸ਼ਨ ਸਿੰਘ ਸੰਤ ਮਹਾਤਮਾ ਸੁੱਚੇ ਸਿੰਘ ਦਾ ਪੁਤਰ ਹਾਂ । ਤੂਨੇ ਬਿਸ਼ਨ ਸਿੰਘ ਕੋਈ ਬੂਚੜ ਮਾਰੀਆ ਸੀ ਜਾ ਨਹੀਂ ? "ਮੇਮ ਗੋਰੀਏ ਮੈਂ ਕੋਈ ਬੂਚੜ ਪਾਪੀ ਨਹੀਂ ਮਾਰਿਆ" । ਸ਼ਾਬਾਸ਼ੇ ਕਾਕਾ । ਹੋਰ-ਹੋਰ ਕੀ ਹੋਇਆ ਸੀ । ਮੈਂ ਇਕ ਬੂਚੜ ਨੂੰ ਨੱਠੇ ਜਾਂਦੇ ਨੂੰ ਲਤੋਂ ਫੜ ਕੇ ਹੇਠਾਂ ਸੁਟਿਆ ਸੀ । ਕਾਕਾ ਫਿਰ ਕੀ ਹੋਇਆ ਸਾਡੇ ਜਥੇਦਾਰ ਹੀਰਾਂ ਸਿੰਘ ਜੀ ਨੇ ਉਸ ਨੂੰ ਤਲਵਾਰ ਨਾਲ ਮਾਰ ਦਿੱਤਾ । ਕਾਕਾ ਕੀ ਉਸ ਦਾ ਗੁਣਾਹ ਸੀ । ਗਊਆਂ ਮਾਰਣ ਵਾਲੇ ਦਾ ਕੋਈ ਗੁਣਾਹ ਨਹੀਂ ਹੁੰਦਾ । ਸੁਣ ਕਾਕਾ ਬਿਸ਼ਨ ਸਿੰਘ ਅਜੇ ਤੂੰ ਬਹੁਤ ਛੋਟਾ ਹੈ । ਤੇਰੇ ਕੋ ਹਮ ਛੋਡਣਾ ਮਾਂਗਤਾ ਹੈ । ਅਬੀ ਬੋਲਦੇ ਕਿ ਮੈਂ ਨਾਮਧਾਰੀ ਨਹੀਂ ਹਾਂ । ਤੇਰੇ ਕੋ ਮੁਆਫ ਕਰ ਦੇਵਾਂਗਾ । ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਬਿਸ਼ਨ ਸਿੰਘ ਬਿਲੀਆ । ਮੈਂ ਇਕ ਗਲ ਤੇਰੇ ਸਾਹਿਬ ਦੇ ਕੰਨ ਵਿੱਚ ਕਹਿਣਾ ਚਾਹੁੰਦਾ ਹਾਂ ਬਿਸ਼ਣ ਸਿੰਘ ਦਾ ਸਰੀਰ ਇਸ ਵੇਲੇ ਜੋਸ਼ ਨਾਲ ਗਰਮ ਹੋ ਚੁੱਕਾ ਸੀ । ਅੱਖਾਂ ਲਾਲ ਸ਼ੇਰ ਵਾਂਗੂ ਚਮਕ ਰਹੀਆਂ ਸਨ । ਮੇਰੇ ਹੱਥ ਵਿੱਚ ਤਲਵਾਰ ਹੋਵੇ ਇਸ ਪਾਪੀ ਦਾ ਸਿਰ ਵੱਡ ਕੇ ਜਮੀਣ ਤੇ ਸੁੱਟ ਦਿਆਂ ।

ਕੀ ? ਕਾਕਾ ਬੋਲ ਬੋਲਿਆ ਈ ਮੇਰੇ ਕੰਨ ਵਿੱਚ ਕੋਈ ਗੁਪਤ ਗੱਲ ਆਖਣੀ ਹੈ "ਹਾਂ" ਕਵਨ ਨੇ ਆਪਣਾ ਕੰਨ ਬਿਸ਼ਨ ਸਿੰਘ ਸ਼ੇਰ ਦੇ ਮੂੰਹ ਕੋਲ

ਕੀਤਾ । ਕਵਨ ਦੇ ਕਾਫੀ ਲੰਬੀ ਦਾੜ੍ਹੀ ਸੀ । ਸਿਰ ਝੁਕਾ ਕੇ ਗੱਲ ਸੁਣਨ ਲੱਗਾ ਬਿਸ਼ਨ ਸਿੰਘ ਨੇ ਐਸੀ ਫੁਰਤੀ ਨਾਲ ਕਵਨ ਦੀ ਦੋਹਾਂ ਹੱਥਾਂ ਨਾਲ ਦਾੜ੍ਹੀ ਫੜੀ ਕਿ ਜਿਸ ਤਰ੍ਹਾਂ ਕੋਈ ਮੁੰਡਾ ਪੀਂਘ ਦਾ ਹੁਲਾਰਾ ਮਾਰਦਾ ਹੈ । ਦਾੜ੍ਹੀ ਨਾਲ ਲਮਕ ਗਿਆ । ਕਵਨ ਤੇ ਮੇਮ ਹਾਲ ਪਾਰਿਆ ਕਰਦੇ ਸੁਣ ਕੇ ਕੋਲ ਖੜੇ ਸਿਪਾਹੀਆਂ ਨੇ ਬਿਸ਼ਣ ਸਿੰਘ ਦੇ ਦੋਵੇਂ ਹੱਥ ਤਲਵਾਰ ਨਾਲ ਕੱਟ ਦਿੱਤੇ । ਬਾਵਾਂ ਨਾਲੋਂ ਹੱਥ ਜੁਦਾ ਹੋ ਗਏ ਪਰ ਦੋਵਾਂ ਹੱਥਾਂ ਨੇ ਕਵਨ ਦੀ ਦਾੜ੍ਹੀ ਨਾ ਛੱਡੀ । ਸਰੀਰ ਧੜ ਹੇਠਾਂ ਜਮੀਨ ਤੇ ਡਿੱਗ ਪਿਆ । ਡਿੱਗੇ ਪਏ ਸਰੀਰ ਦੇ ਸਿਪਾਹੀਆਂ ਨੇ ਟੁਕੜੇ ਕਰ ਦਿੱਤੇ । ਉਹਨਾਂ ਸਰੀਰ ਦੇ ਟੁਕੜਿਆਂ ਵਿੱਚੋਂ ਆਵਾਜ ਆਈ "ਧੰਨ ਸਤਿਗੁਰੂ ਰਾਮ ਸਿੰਘ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ, ਜੋ ਲਰੇ ਦੀਣ ਕੇ ਹੇਤ ਸੂਰਾ ਸੋਈ ਸੂਰਾ ਸੋਈ" । ਇਹ ਖੂਨੀ ਸਾਕਾ ਦੁਪਹਿਰੋਂ ਬਾਦ ਹੋਇਆ 8 ਮਾਘ 17 ਜਨਵਰੀ 1872 ਈ: ਨੂੰ । ਨਾਮਧਾਰੀ ਸਿੰਘ ਸੂਰਬੀਰ ਕੂਕੇ ਸਭ ਤੋਪਾਂ ਨਾਲ ਸ਼ਹੀਦ ਕਰ ਦਿੱਤੇ ਕੂਕਿਆਂ ਦੇ ਰੱਕੜ ਵਿੱਚ ਮਲੇਰ ਕੋਟਲੇ ।

"੮"

ਹੁਣ ਇਧਰ ਸ਼ਾਮ ਨੂੰ ਸੁੱਚਾ ਸਿੰਘ ਤੇ ਸੰਤੀ ਆਪਣਾ ਗੱਡਾ ਲੈ ਕੇ ਇਸ ਜਗ੍ਹਾ ਪਹੁੰਚ ਗਏ । ਇਧਰ ਇਹ ਘਲੂਘਾਰਾ ਹੋ ਚੁੱਕਾ ਸੀ । ਤੋਪ ਰਸਾਲੇ ਫੌਜਾਂ ਸਿਪਾਹੀ ਸਭ ਆਪੋ ਆਪਣੀਆਂ ਰਿਆਸਤਾਂ ਵਿੱਚ ਭਜ ਗਏ । ਵੇਖਣ ਵਾਲੇ ਚਲੇ ਗਏ ਤੇ ਕੁਝ ਅਜੇ ਇਥੇ ਹੀ ਖੜੇ ਸਨ । ਸੰਤ ਸੁੱਚਾ ਸਿੰਘ ਨੇ ਇਥੇ ਆਣ ਕੇ ਪੁਛਿਆ ਕਿ ਇਸ ਜਥੇ ਨਾਲ ਇਕ ਛੋਟਾ ਜਿਹਾ ਨਿਆਣਾ ਮੁੰਡਾ ਵੀ ਆਇਆ ਸੀ । ਵੇਖਿਆ ਹੋਵੇਗਾ । ਜਿਸ-ਜਿਸ ਨੂੰ ਵੀ ਸੰਤ ਸੁੱਚਾ ਸਿੰਘ ਪੁੱਛੇ ਰੋਣੇ ਤੋਂ ਸਿਵਾਏ ਹੋਰ ਕੋਈ ਗੱਲ ਹੀ ਨਾ ਕਰ ਸਕੇ । ਇਕ ਸਿਆਣੇ ਬੰਦੇ ਨੇ ਆਖਿਆ ਕਿ ਸੰਤ ਜੀ ਉਸ ਛੋਟੇ ਬੱਚੇ ਨੂੰ ਯਾਦ ਕਰਕੇ ਅਜੇ ਤਕ ਰੋ ਰਹੇ ਹਾਂ । ਆਓ ਵੇਖੋ ਲਾਂ ਜੋ ਉਸ ਬੱਚੇ ਦੀ ਇਨ੍ਹੀ ਕੱਟ ਵੱਡ ਕੀਤੀ ਹੋਈ ਹੈ । ਬਿਸ਼ਨ ਸਿੰਘ ਦੇ ਸਰੀਰ ਦੇ ਟੁਕੜਿਆਂ ਕੋਲ ਜਾ ਕੇ ਕਿਹਾ "ਸੰਤ ਜੀ ਇਹੋ ਛੋਟਾ ਬੱਚਾ ਸੀ । ਜਿਸ ਨੇ ਗੋਰੇ ਦੀ ਦਾੜ੍ਹੀ ਦੋਹਾਂ ਹੱਥਾਂ ਨਾਲ ਫੜ ਕੇ ਪੀਂਗ ਵਾਂਗੂ ਝੂਟੇ ਲਏ ਸਨ । ਸਾਡੇ ਵੇਖਦਿਆਂ-ਵੇਖਦਿਆਂ ਕੋਲ ਖੜੇ ਸਿਪਾਹੀਆਂ ਨੇ ਇਸ ਦੇ ਦੋਵੇਂ ਹੱਥ ਤਲਵਾਰ ਨਾਲ ਕੱਟ ਦਿੱਤੇ ਸਨ । ਵੇਖੋ ਅਜੇ ਵੀ ਦੋਹਾਂ ਹੱਥਾਂ ਵਿੱਚ ਗੋਰੇ ਦੀ ਦਾੜ੍ਹੀ ਦੇ ਵਾਲ ਫੜੇ ਹੋਏ ਹਨ । ਇਹ ਸਭ ਕੁਝ ਵੇਖ ਕੇ ਮਾਤਾ ਸੰਤੀ ਦੀਆਂ ਚੀਕਾਂ ਨਿਕਲ ਗਈਆਂ ਰੋ ਪਈ । ਆਖੇ ਮੇਰੇ ਪੁੱਤਰ ਬਿਸ਼ਨੇ ਆ ਲੈ ਖੀਰ ਖਾ ਲੈ ਤੈਂ ਆਖ ਕੇ ਬਣਵਾਈ ਸੀ । ਮੈਂ ਆਉਂਦੀ ਹੋਈ ਨਾਲ ਲੈ ਆਈ ਸਾਂ । ਮੈਂ ਕਿਹਾ

ਮੇਰਾ ਬਿਸ਼ਨਾ ਭੁੱਖਾ ਹੋਵੇਗਾ । ਜਾਣੀ ਕੇ ਸੰਤੀ ਅੱਧੀ ਪਾਗਲ ਹੋ ਗਈ ਸੀ । ਸੰਤ ਸੁੱਚਾ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਹੱਥ ਜੋੜ ਅਰਦਾਸ ਕੀਤੀ । ਸੱਚੇ ਪਾਤਸ਼ਾਹ ਜੀ ਤੇਰੇ ਹੁਕਮ ਦੀ ਪਾਲਣਾ ਕਰਦਾ ਹੋਇਆ ਮੇਰਾ ਪੁੱਤਰ ਬਿਸ਼ਨਾ ਸ਼ਹੀਦ ਹੋ ਗਿਆ ਏ । ਬਖਸ਼ਿਸ਼ ਕਰਨੀ ਮਿਹਰ ਭਰਿਆ ਹੱਥ ਸਾਡੇ ਗਰੀਬਾਂ ਦੇ ਸਿਰ ਰਖਣਾ । ਜੋ ਅਸੀਂ ਆਪ ਜੀ ਦਾ ਨਾਮ ਜਪਦੇ ਰਹੀਏ ਸੰਤ ਸੁਚਾ ਸਿੰਘ ਨੇ ਅਰਦਾਸ ਕਰਕੇ ਕੋਲ ਖੜੇ ਸਭ ਨੂੰ ਬੇਨਤੀ ਕੀਤੀ ਕਿ ਜਿੱਥੇ-ਜਿੱਥੇ ਵੀ ਸ਼ਹੀਦ ਸਿੰਘ ਨਾਮਧਾਰੀਆਂ ਦੇ ਸਰੀਰ ਦੇ ਅੰਗ ਹਨ । ਸਭ ਇਕੱਠੇ ਕਰੋ ਅੰਗ ਇਕਠੇ ਕਰਕੇ ਚਿਖਾ ਬਣਾ ਕੇ ਫਿਰ ਅਰਦਾਸ ਕੀਤੀ । ਸੱਚੇ ਪਾਤਸ਼ਾਹ ਜੀ ਇਨ੍ਹਾਂ ਸ਼ਹੀਦ ਸਿੰਘਾਂ ਦੀ ਸੇਵਾ ਤੇ ਕੁਰਬਾਣੀ ਲੇਖੇ ਲਾਈਓ । ਸੁੱਚਾ ਸਿੰਘ ਤੇ ਮਾਤਾ ਸੰਤੀ ਨੇ ਜੋ ਰਜਾਈਆਂ ਤਲਾਈਆਂ ਲੇਫ, ਸ਼ਕਰ, ਗੁੜ ਜੋ ਨਾਲ ਲਿਆਂਦਾ ਸੀ ਸਭ ਦਾ ਹੇਠਾਂ ਉਪਰ ਰਖਕੇ ਸੰਸਕਾਰ ਕਰ ਦਿੱਤਾ । ਸੰਤ ਸੁੱਚਾ ਸਿੰਘ ਤੇ ਮਾਤਾ ਸੰਤੀ ਗਡੇ ਤੇ ਬੈਠ ਕੇ ਆਪਣੇ ਪਿੰਡ ਰੜ ਆਂ ਗਏ । ਸੋ ਪਾਠਕ ਜਨੋ ਸਾਕਾ ਬਹੁਤ ਲੰਬਾ ਹੈ ਜੋ ਕਦੀ ਵੀ ਖਤਮ ਨਹੀਂ ਹੋਣ ਵਾਲਾ । ਦਾਸ ਵੱਲੋਂ ਇਹ ਥੋੜੀ ਜਿਹੀ ਵਿਚਾਰ ਹੀ ਕਬੂਲ ਕਰਨੀ ।

(ਸਤਿ ਸ੍ਰੀ ਅਕਾਲ)

----------

## ਜੱਥੇਦਾਰ ਹੀਰਾਂ ਸਿੰਘ ਦੀ ਬਹਾਦਰੀ ਦੀ ਕਵਿਤਾ

ਗੱਜੇ ਸ਼ੇਰ ਵਾਂਗੂ ਵੇਖ ਬੂਚੜਾਂ ਨੂੰ ।
ਉਨ੍ਹੂੰ ਮਾਰ ਦੇਵੈ ਜਿਨ੍ਹੂੰ ਜਾ ਫੜ ਦਾ ॥
ਜਿਧਰ ਜਾਵੈ ਤੇ ਲਾਈ ਜਾਵੈ ਘਾਣ ਪਿਆਰੇ ।
ਮਾਰੋ ਮਾਰ ਕਰਦਾ ਜਿਵੈ ਜਲ ਹੜ ਦਾ ॥
ਕਈ ਬੂਚੜ ਹੈ ਪਾਪੀ ਮੁਕਾ ਦਿੱਤੇ ।
ਸੀ ਵੈਰੀਆਂ ਦੇ ਮੁਖ ਪਿਆ ਪੜ੍ਹਦਾ ॥
ਕੁਝ ਪਹਿਰ ਕੀਤਾ ਯੁਧ ਖਾਲਸੇ ਨੇ ।
ਮਾਰ-ਮਾਰ ਕੇ ਬੂਚੜਾਂ ਨੂੰ ਪਾਰ ਕਰਦਾ ॥
ਕਹਿਣ ਬੂਚੜ ਏ ਵੱਡੀ ਆਫਤ ਆਈ ।

ਮਾਰੇ ਕਈ ਤੇ ਸਿੰਘ ਹੈ ਇਕ ਲੜ੍ਹਦਾ ॥
ਸੀਸ ਕੱਟ ਦਿੱਤਾ ਸਾਮੁੰਦ ਖਾਨ ਦਾ ਸੀ ।
ਪਿੱਛਾ ਮੁੜਿਆ ਮਨੋ ਜਕਾਰੇ ਛੱਡਦਾ ॥
ਗੁਟ ਕਟਿਆ ਗਿਆ ਸੀ ਸੂਰਮੇ ਦਾ ।
ਪਾ ਤੇਲ ਕੜਾਹੀ ਵਿੱਚ ਗੁੱਟ ਤਲ ਦਾ ।
ਨਾਲ ਲੈ ਆਪਣੇ ਸਾਰੇ ਸਾਥੀਆਂ ਨੂੰ ।
ਸ਼ੇਰ ਪੁਰ ਦੇ ਠਾਣੇ ਅੱਗੇ ਜਾ ਖੜਦਾ ॥

---------

## ਬਿਸ਼ਨ ਸਿੰਘ ਦੀ ਬਹਾਦਰੀ ਕਿਸੇ ਦੋ ਕਾਵੀਆਂ ਨੇ ਇਸ ਤਰ੍ਹਾਂ ਲਿਖੀ ਹੈ (ਨੰਬਰ 1)

ਲੰਮੀ ਦਾੜੀ ਨੂੰ ਪਾ ਕੇ ਹੱਥ ਦੋਵੇਂ ।
ਝਟਕਾ ਮਾਰਕੇ ਫੇਰ ਹਲਾ ਦਿੱਤੀ ॥
ਫੇਰ ਆਖੀ ਨਾਂ ਮੈਨੂੰ ਮੈਂ ਸਿੰਘ ਨਾਹੀ ।
ਗਰਜ ਸ਼ੇਰ ਨੇ ਜਾਣ ਮੁਕਾ ਦਿੱਤੀ ॥
ਪਾਸ ਖੜੇ ਸਨ ਕਵਨ ਦੇ ਮੁਖਬਰਾਂ ਨੇ ।
ਹਾਲ ਵੇਖ ਤਲਵਾਰ ਚਲਾ ਦਿੱਤੀ ॥
ਛੱਡੇ ਹੱਥ ਪਿੱਛੋਂ ਪਹਿਲਾਂ ਸੂਰਮੇ ਨੇ ।
ਸੋਹਣੀ ਜਿੰਦੜੀ ਘੋਲ ਘੁਮਾ ਦਿੱਤੀ ॥

---------

## ਨੰਬਰ ਦੋ

## ਮਲੇਰ ਕੋਟਲੇ ਦੇ ਰਕੜ ਵਿੱਚੋਂ ਸ਼ਹੀਦੀ ਆਵਾਜ਼ਾਂ

ਸਾਡੀ ਮੜੀ ਗਰੀਬਾਂ ਦੀ ਹੈ ।
ਨਾ ਫੂਲ ਚੜਦੇ ਨਾ ਦੀਵੇ ਬਲਦੇ ॥

ਬੁਲ-ਬੁਲ ਮਾਰੂ ਰਾਗ ਨਹੀਂ ਗੌਦੀ ।

ਫੰਗ ਪ੍ਰਵਾਨੇ ਦੇ ਨਹੀਂ ਸੜ੍ਹਦੇ ॥

ਖ਼ਫੱਣ ਟਾਕੀ ਮਿਲੀ ਨਾ ਸਾਨੂੰ ।

ਧਰਤੀ ਦੋ ਗਜ ਵਹਿਲ ਨਾ ਦਿੱਤਾ ॥

ਵਾਹ-ਵਾਹ ਵਾਯੂ ਸਦ ਬਲਿਹਾਰੇ ।

ਸਿਰ ਆਪਣੇ ਤੂੰ ਸਾਨੂੰ ਚੁੱਕ ਲੀਤਾ ।

------- -----

## ਨੰਬਰ 3

ਇੱਟ ਚੂਣੇ ਤੇ ਗੱਚ ਪੱਥਰ ਦੀ ।

ਇਥੇ ਸਾਡੀ ਯਾਦ ਨਾ ਕੋਈ ॥

ਨਾ ਸਮਾਧ ਨਾ ਛਤਰੀ ਗੁਬੰਦ ।

ਨਾ ਕੋਈ ਮੜੀ ਮਟੋਈ ॥

ਇਕ ਤਾਂਗ ਰਹੀ ਮਨ ਸਾਡੇ ।

ਤੜਪ ਰਹੀ ਤੜਪਾਂਦੀ ॥

ਗੋਰੇ ਸ਼ਾਹੀ ਸਾਮਰਾਜ ਦੀ ।

ਕਦ ਜੜ ਪੁਟੀ ਜਾਂਦੀ ॥

ਦਰਸ਼ਨ ਕਾਰਨ ਦੇਸ਼ ਸੇਵਕਾਂ ।

ਅਸਾਂ ਇਹ ਵੇਸ ਬਣਾਏ ॥

ਪਿਆਰੇਆਂ ਨੂੰ ਜੀ ਆਇਆ ਕਹੀਏ ।

ਅਸਾਂ ਹੱਡੀਆਂ ਫਰਸ਼ ਵਿਛਾਏ ॥

ਦੇਸ਼ ਆਜਾਦ ਹੋਵੇ ਕਦ ਸਾਡਾ ।

ਸਾਡੀ ਸਫਲ ਹੋਵੇ ਕੁਰਬਾਨੀ ॥

ਕਦੀ ਕਦਾਈ ਜੇ ਚੇਤੇ ਆਈਏ ।

ਸਾਡੀ ਇਹੋ ਜਗਤ ਨਿਸ਼ਾਨੀ ॥

----------

ਨਾਮਧਾਰੀ ਸਿੰਘਾ ਦਾ ਜੱਥਾ ਸ਼ਹੀਦ ਹੁੰਦਾ ਹੈ ਅਖੀਰਲਾ ਸੱਤਾਂ ਦਾ ਪੂਰ ।

## ਵੇਖਣ ਵਾਲਿਆਂ ਨੂੰ ਉਚੀ-ਉਚੀ ਆਖ ਰਿਹਾ ਹੈ

ਦੇਸ਼ ਵਾਸੀਓ ਸਾਂਭ ਲੋ ਦੇਸ਼ ਆਪਣਾ ।
ਅਸੀਂ ਜਿੰਦੜੀ ਘੋਲ ਘੁਮਾ ਚੱਲੇ ।।
ਦੇਸ ਆਪਨਾ ਆਪਾਂ ਆਬਾਦ ਕਰਣਾ ।
ਲੀਹ ਅਸੀਂ ਆਜਾਦੀ ਦੀ ਪਾ ਚੱਲੇ ।।
ਸਾਡੇ ਪਿੱਛੋਂ ਤੁਸੀਂ ਘੌਲ ਕਰਨੀ ਨਹੀਂ ।
ਸੱਚ ਬੋਲ ਕੇ ਅਸੀਂ ਸੁਣਾ ਚੱਲੇ ।।
ਅਸੀਂ ਮਰੇ ਨਹੀਂ ਆਵਾਂਗੇ ਫਿਰ ਛੇਤੀ ।
'ਕਵਨ' ਜਾਲਮ ਨੂੰ ਸੱਚ ਸੁਣਾ ਚੱਲੇ ।।
ਸਾਡੇ ਸਾਥੀ ਗਏ ਅਸੀਂ ਵੀ ਜਾਣ ਲੱਗੇ ।
ਗੋਲਾ ਛਾਤੀਆਂ ਦੇ ਵਿੱਚ ਖਾ ਚੱਲੇ ।।
ਲਾਟਾਂ ਛੱਡੇਗੀ ਕਦੀ ਏ ਬੁਝੇਗੀ ਨਹੀਂ ।
ਵਿੱਚ ਅੱਗ ਦੇ ਆਹੂਤੀ ਜੋ ਪਾ ਚੱਲੇ ।।
ਜਿਹਦੀ ਵਾਰੀ ਆਵੈ ਖੁਸ਼ ਹੋਵੰਦਾ ਸੀ ।
ਅੱਗੇ ਤੋਪ ਦੇ ਆ ਖਲੋਵੰਦਾ ਈ ।।
ਸੱਤਾਂ ਤੋਪਾ ਨੂੰ ਕਠੇ ਸੀ ਅੱਗ ਲਾਉਂਦੇ ।
ਸੱਤੇ ਵਾਰ ਹੀ ਸਿੰਘਾਂ ਨੂੰ ਮਾਰਦੇ ਈ ।।
ਓਏ ਕਵਨਾ ਸਤਿਆ ਨਾਸ ਤੇਰਾ ।
ਨੰਨਾ ਬੱਚਾ ਵੀ ਮਾਰ ਮੁਕਾਇਆ ਈ ।।
ਲੱਖ ਲਾਨਤਾ ਤੇ ਸਿਰ ਖੇਹ ਤੇਰੇ ।
ਵੇਖਣ ਵਾਲਿਆ ਦੇ ਅਲਾਇਆ ਈ ।।
ਜਨਮ ਧਾਰ ਕੇ ਆਵਾਂਗੇ ਮੁੜ ਛੇਤੀ ।
ਫਾਹਾ ਤੇਰਾ ਆਕੇ ਅਸੀਂ ਵਡਣਾ ਈ ।।
ਸੁਣ ਜਾਲਮਾ ਕਵਨਾ ਬਿਲਿਆ ਉਏ ।
ਤੁਖਮ ਤੇਰਾ ਵੀ ਅਸ਼ਾਂ ਨੇ ਛਡਣਾ ਨਈ ।।

-----------

## ਨਾਮਧਾਰੀ ਸਿੰਘ ਤੋਪਾਂ ਮੋਹਰੇ ਉਡਦੇ ਵੇਖਕੇ ਇੱਕ ਛੋਟੀ ਬੱਚੀ ਘਰ ਆਕੇ ਮਾਤਾ ਨੂੰ ਕੀ ਆਖਦੀ ਏ

ਚਲ ਮਾਏ ਮੈਂ ਤੈਨੂੰ ਵਖਾ ਲਿਆਵਾਂ ।
ਜਿਥੇ ਸਿੰਘ ਸ਼ਹੀਦੀਆਂ ਪਾ ਗਏ ਨੀ ॥
ਸਿਧੀ ਪੱਗ ਤੇ ਗਲ ਦੇ ਵਿੱਚ ਮਾਲਾ ।
ਗੋਲਾ ਛਾਤੀਆਂ ਦੇ ਵਿੱਚ ਖਾ ਗਏ ਨੀ ॥
ਸੀਗੇ ਟਪਦੇ ਨਚਦੇ ਸਿੰਘ ਸੂਰੇ ।
ਮੇਰਾ ਵੇਖ ਕੇ ਦਿਲ ਘਭਰਾ ਗਿਆ ਨੀ ॥
ਤੋਪਾਂ ਚਲਣ ਮੇਰੇ ਦਿਲ ਨੂੰ ਗਸ਼ ਪੈਂਦੇ ।
ਗੋਰਾ ਜ਼ਾਲਮ ਉਹ ਕਹਿਰ ਕਮਾ ਗਿਆ ਨੀ ।
ਛੋਟਾ ਬਾਲ ਸੀ ਮਾਏ ਪਰ ਦਿਲ ਵੱਡਾ ।
ਟੋਟੇ ਕਰਕੇ ਭੁੰਜੇ ਲਟਾਇਆ ਨੀ ॥
ਸਿਖ ਸਿੰਘਾਂ ਨੂੰ ਮਾਰਦੇ ਮੈਂ ਵੇਖੇ ।
ਰਹਿਮ ਸਿੱਖਾਂ ਦੇ ਦਿਲ ਨਾ ਆਇਆ ਨੀ ॥
ਪਤਾ ਲਗਾ ਪਟਿਆਲੇ ਤੇ ਜੀਂਦ ਦੇ ਸੀ ।
ਨਾਭਾ ਤੇ ਸੰਗਰੂਰ ਸਭ ਆ ਗਿਆ ਨੀ ॥
ਦਰਦੀ ਕਿਸੇ ਨਾ ਕੋਈ ਅਕਾਲ ਬਾਝੋਂ ।
ਕਵਨ ਆਪ ਹੀ ਰੱਬ ਕਹਾ ਗਿਆ ਨੀ ॥
ਸੀਗੇ ਸੰਤ ਕੂਕੇ ਗੁਰੂ ਬਾਰਵੇਂ ਦੇ ।
ਮੇਰੇ ਕੰਨ 'ਚ ਕੋਈ ਸੁਣਾ ਗਿਆ ਨੀ ॥
ਜੇਹੜਾ ਕਹਿਰ ਕਮਾਏ ਨਿਰਦੋਸ਼ਿਆਂ ਤੇ ।
ਉਸਦਾ ਗਿਲੜਾਂ ਮਾਸ ਨਾ ਖਾਂਦੀਆਂ ਨੀ ॥
ਦੱਸਾਂ ਕੀ ਮਾਏ ਮੈਂ ਜੋ ਵੇਖਿਆ ਈ ।
ਦਿਲ ਢਿਡ ਵਿਚੋਂ ਬਾਹਰ ਆਂਵਦਾ ਨੀ ॥

ਦੱਸਣ ਪੁੱਛਣ ਦੀ ਗੱਲ ਨਾ ਕੋਈ ਬਾਕੀ ।

ਹਨੇਰਾ ਅੱਖੀਆਂ ਦੇ ਅੱਗੇ ਆ ਗਿਆ ਨੀ ॥

ਦੱਸਾਂ ਹੋਰ ਕੀ ਕੁਝ ਨਹੀਂ ਸਮਝ ਆਉਂਦੀ ।

ਜੋ ਕੁਝ ਵੇਖਿਆ ਓਹੀਓ ਮੈਂ ਦੱਸਿਆ ਨੀ ॥

ਟੋਪੀ ਵਾਲਾ ਬੰਦਾ ਇਧਰ ਉਧਰ ਫਿਰਦਾ ਕਵਨ ।

ਮੱਥੇ ਕਾਲਖ ਦਾ ਟਿੱਕਾ ਲਵਾ ਗਿਆ ਨੀ ॥

-----------

ਬਿਸ਼ਨ ਸਿੰਘ ਦੇ ਮਾਤਾ-ਪਿਤਾ ਘਰ ਆਣ ਕੇ ਅਕਾਲ ਪੁਰਖ ਦਾ ਸ਼ੁਕਰ ਗੁਜਾਰਦੇ ਹਨ ।

## (ਮਾਤਾ ਸੰਤੀ ਦੀ ਬੇਨਤੀ)

ਸੁਖਾਂ ਸੁਖਦਿਆਂ ਤੇਰਾ ਸੀ ਮੂੰਹ ਡਿੱਠਾ ।

ਬੜੇ ਰੀਝਾਂ ਦੇ ਨਾਲ ਤੈਨੂੰ ਪਾਲਿਆ ਮੈਂ ।

ਕਈ ਲਾਡ ਲਡਾਏ ਲੈ ਸੋਦ ਤੈਨੂੰ ।

ਤੇਰਾ ਕਦੀ ਨਾ ਮੂੰਹ ਫਟਕਾਰਿਆ ਮੈਂ ।

ਤੂੰ ਸੁੱਤਾ ਸੁੱਕੇ ਤੇ ਮੈਂ ਸੁੱਤੀ ਗਿਲੇ ।

ਕੰਮ ਮਾਵਾਂ ਵਾਲਾ ਚੰਗਾ ਪਾਲਿਆ ਮੈਂ ।

ਜੋ ਤੂੰ ਮੰਗਦਾ ਸੋਈ ਦੁਆ ਦਿੰਦੀ ।

ਤੇਰੇ ਪਿਤਾ ਨੂੰ ਸਾਰਾ ਸਮਝਾ ਲਿਆ ਮੈਂ ।

ਵੇਖੀਂ ਬਿਸ਼ਨੇ ਦਾ ਕਦੀ ਨਾ ਮੂੰਹ ਮੋੜੀਂ ।

ਸਾਰਾ ਦਿਲ ਤੇ ਦੁਖ ਉਠਾ ਲਿਆ ਮੈਂ ।

ਸਾਡੀ ਤੇਰੀ ਸੀ ਇਤਨੀ ਸਾਂਝ ਬੱਚਾ ।

ਜੋ ਕੁਝ ਮੰਗਦੀ ਸਾਂ ਓਹੀਓ ਪਾ ਲਿਆ ਮੈਂ ।

---------

(ਸੰਤ ਸੁੱਚਾ ਸਿੰਘ ਦੀ ਬੇਨਤੀ)

ਵਾਹ ਦਾਤਾ, ਦਾਤਾ ਸ਼ੁਕਰ ਤੇਰਾ ।
ਤੇਰੇ ਨਾਮ ਦਾ ਡੰਕਾ ਬਜਾ ਗਿਆ ਏ ।
ਆਪੇ ਘੱਲਿਆ ਸੀ ਆਪੇ ਲੈ ਗਿਉਂ ਤੂੰ ।
ਮੇਰਾ ਪੁੱਤ ਸ਼ਹੀਦੀ ਨੂੰ ਪਾ ਗਿਆ ਏ ।
ਮੇਰਾ ਪੁੱਤ ਬਿਸ਼ਨਾ ਯਾਦ ਕਰ ਤੈਨੂੰ ।
ਇਸ ਜੱਗ ਤੋਂ ਘੋਲ ਘੁਮਾ ਗਿਆ ਏ ।
ਕਦੀ ਕਰੇ ਉੱਚਾ ਕਦੀ ਕਰੇ ਨੀਵਾਂ ।
ਤੇਰਾ ਚੋਜੀਆ ਭੇਦ ਨਾ ਪਾਇਆ ਏ ।
ਜੇਹੜੀ ਕੱਢੇ ਮੂੰਹੋਂ ਪੂਰੀ ਕਰ ਦੇਵੇਂ ।
ਲਾਰਾਂ ਕਿਸੇ ਨੂੰ ਝੂਠਾ ਨਾ ਲਾਇਆ ਏ ।
ਬਿਸ਼ਨਾ ਪੁੱਤ ਮੇਰਾ ਪਰ ਸੀ ਤੇਰਾ ।
ਨਾਮ ਜੱਗ ਤੇ ਰੋਸ਼ਨ ਕਰਾ ਗਿਆ ਏ ।
ਲਾਜ ਰੱਖੀਂ ਏਹਦੀ ਤੇ ਲਾਜ ਰੱਖੀਂ ਮੇਰੀ ।
ਤੇਰੀ ਗੋਦ ਦੇ ਵਿੱਚ ਸਮਾ ਗਿਆ ਏ ।
ਮੇਰੀ ਲਾਜ ਰੱਖੀਂ ਮੇਰੇ ਪੁੱਤ ਬਿਸ਼ਨੇ ।
ਮੇਰੀ ਇੱਜ਼ਤ ਤੇ ਫੁਲ ਚੜ੍ਹਾ ਗਿਆ ਏ ।।

---

ਇਨ੍ਹਾਂ ਸ਼ਹੀਦਾਂ ਦੀ ਜਗ੍ਹਾ ਜਗਤ ਨਿਸ਼ਾਨੀ ਅਤੇ ਸ਼ਹੀਦਾਂ ਦੇ ਹੱਡੀਆਂ ਦੇ ਢੇਰ ਵਾਲੀ ਜਗ੍ਹਾ ਤੇ 17 ਅਤੇ 18 ਜਨਵਰੀ 1944 ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲੀ ਵਾਰ ਪਾਠ ਕਰਵਾ ਕੇ ਸਾਧ ਸੰਗਤ ਨੂੰ ਹੁਕਮ ਕਰਕੇ ਮਲੇਰਕੋਟਲੇ ਲਿਜਾ ਕੇ ਸ਼ਹੀਦੀ ਦਿਹਾੜਾ ਮਨਾ ਲਿਆ ਸੀ । ਜੋ ਅੱਜ ਤੱਕ ਸਮੇਂ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਹਰ ਸਾਲ ਦੀ ਤਰ੍ਹਾਂ 17 ਤੇ 18 ਜਨਵਰੀ ਨੂੰ ਮਨਾਉਂਦੇ ਆ ਰਹੇ ਹਨ ਅਤੇ ਅੱਗੇ ਵਾਸਤੇ ਵੀ ਇਹ ਦਿਹਾੜਾ ਮਨਾਉਂਦੇ ਰਹਾਂਗੇ । ਜੋ ਇਹ ਨਾਮਧਾਰੀ ਸਿੰਘ ਸ਼ਹੀਦਾਂ ਵਾਲੀ ਜਗ੍ਹਾ ਹੈ ਮਲੇਰਕੋਟਲੇ ਵਾਲੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੂੰ ਮਿਲ ਚੁੱਕੀ ਹੈ । ਧੰਨ ਸਤਿਗੁਰੂ ਮਹਾਰਾਜ ਮਹਾਰਾਜ ਜੀ ।

---

## ਆਖਰੀ ਕਵਿਤਾ ਹੈ

## ਨਾਮਧਾਰੀ ਸ਼ਹੀਦੀ ਜਥਾ ਮਲੇਰ ਕੋਟਲਾ

ਕੋਟਲੇ ਦੀ ਗੜ੍ਹੀ ਨੂੰ ਮੇਰਾ ਪ੍ਰਣਾਮ ਹੈ ।
ਕੂਕਿਆਂ ਦੇ ਖ਼ੂਨ ਨੂੰ ਮੇਰਾ ਪ੍ਰਣਾਮ ਹੈ ॥
ਮਲੇਰ ਕੋਟਲੇ ਮੈਦਾਨ ਤੋਪਾਂ ਆਈਆਂ ਸੱਜ ਕੇ ।
ਆਖਦਾ ਕਵਨ ਕੂਕਿਆਂ ਨੂੰ ਗੱਜ ਕੇ ॥
ਮੇਟ ਦੇਵਾਂ ਜੱਗ ਤੋਂ ਤੁਹਾਡਾ ਨਾਮ ਹੈ ।
ਕੋਟਲੇ ਦੀ ਗੜ੍ਹੀ ਨੂੰ ਮੇਰਾ ਪ੍ਰਣਾਮ ਹੈ ॥
ਵਤਨ ਦੀ ਅਜ਼ਾਦੀ ਤੇ ਪ੍ਰਵਾਨੇ ਜੱਲ ਦੇ ।
ਮਾਰ ਮਾਰ ਛਾਲਾਂ ਤੋਪਾਂ ਮੋਹਰੇ ਆਂਵਦੇ ॥
ਕੂਕਿਆਂ ਦਾ ਵੇਖੋ ਅੱਜ ਬਲੀਦਾਨ ਹੈ ।
ਕੋਟਲੇ ਦੀ ਗੜ੍ਹੀ ਨੂੰ ਮੇਰਾ ਪ੍ਰਣਾਮ ਹੈ ॥
ਵੇਖੀਂ ਇਕ ਗੱਲ ਛੋਟੇ ਜਿਹੇ ਵੀਰ ਦੀ ।
ਫੜ੍ਹ ਦਾੜ੍ਹੀ ਕਵਨ ਦੀ ਦੇਣੀ ਚੀਰ ਸੀ ॥
ਸਿੱਖਾਂ ਗੁੱਟ ਕੱਟੇ ਨਾਲ ਤਲਵਾਰ ਹੈ ।
ਕੋਟਲੇ ਦੀ ਗੜ੍ਹੀ ਨੂੰ ਮੇਰਾ ਪ੍ਰਣਾਮ ਹੈ ॥
ਕੱਦ ਸੀਗਾ ਛੋਟਾ ਵਰਿਆਮ ਸਿੰਘ ਦਾ ।
ਇਕੱਠੇ ਕਰ ਢੀਮਾਂ ਬੜਾ ਸੀ ਬਣਾਂਵਦਾ ॥
ਲੋਕ ਕਹਿੰਦੇ ਸਿੱਖੀ ਦੀ ਚੜ੍ਹੀ ਜੋ ਸ਼ਾਣ ਹੈ ।
ਕੋਟਲੇ ਦੀ ਗੜ੍ਹੀ ਨੂੰ ਮੇਰਾ ਪ੍ਰਣਾਮ ਹੈ ॥
ਨਾਭਾ ਪਟਿਆਲਾ ਤੋਪਾਂ ਸੀ ਚਲਾਂਵਦੇ ।
ਖੁਸ਼ੀ ਖੁਸ਼ੀ ਸਿੰਘ ਤੋਪਾਂ ਮੋਹਰੇ ਆਂਵਦੇ ॥
ਹੋਣ ਏਹ ਸ਼ਹੀਦ ਵੇਖਦਾ ਜਹਾਨ ਹੈ ।
ਕੋਟਲੇ ਦੀ ਗੜ੍ਹੀ ਨੂੰ ਮੇਰਾ ਪ੍ਰਣਾਮ ਹੈ ॥
ਆਈ ਜਦੋਂ ਵਾਰੀ ਬਿਸ਼ਨੇ ਏਹ ਲਾੜ੍ਹੇ ਦੀ ।

ਮੇਮ ਕਹਿੰਦੀ ਰੱਖੋ ਜਾਨ ਏਹ ਪਿਆਰੇ ਦੀ ॥
ਏਹਨਾਂ ਗੱਲਾਂ ਤੋਂ ਏਹ ਲਾੜਾ ਅਨਜਾਨ ਹੈ ।
ਕੋਟਲੇ ਦੀ ਗੜ੍ਹੀ ਨੂੰ ਮੇਰਾ ਪ੍ਰਣਾਮ ਹੈ ॥
ਛੱਡ ਦੇਵਾਂ ਏਹਨੂੰ ਮੁੱਖੋਂ ਬੋਲੇ ਸਾਹ ਬਲੇ ।
ਮੈਂ ਨਹੀਂ ਸਿੰਘ ਗੁਰੂ ਦਾ ਏਹ ਕਹੇ ਆਪ ਜੇ ॥
ਆਖੀ ਗੱਲੀ ਜੇਹੜੀ ਮੈਨੂੰ ਪ੍ਰਵਾਨ ਹੈ ।
ਕੋਟਲੇ ਦੀ ਗੜ੍ਹੀ ਨੂੰ ਮੇਰਾ ਪ੍ਰਣਾਮ ਹੈ ॥
ਹੈਗਾ ਬੇਕਸੂਰ ਮੈਨੂੰ ਮੁੰਡਾ ਲੱਗਦਾ ।
ਆਖ ਦੇਵੇ ਗੁਰੂ ਉਹ ਮੇਰਾ ਨਹੀਂ ਲੱਗਦਾ ।
ਇਸ ਤਰ੍ਹਾਂ ''ਚਾਨਾ'' ਬੱਚ ਜਾਵੇ ਜਾਣ ਹੈ ।
ਕੋਟਲੇ ਦੀ ਗੜ੍ਹ ਨੂੰ ਮੇਰਾ ਪ੍ਰਣਾਮ ਹੈ ॥
ਵੇਖਿਆ ਮੈਂ ਜਾ ਕੇ ਜਿੱਥੇ ਤੋਪਾਂ ਚੱਲੀਆਂ ।
ਕੂਕਿਆਂ ਨੇ ਅੱਜ ਉਥੇ ਸੱਲਾਂ ਮੱਲੀਆਂ ॥
ਕੋਟਲੇ ਦੀ ਗੜ੍ਹੀ ਨੂੰ ਮੇਰਾ ਪ੍ਰਣਾਮ ਹੈ ।
ਛਿਆ ਫੁੱਟ ਖੰਡਾ ਸਾਨੂੰ ਦੂਰੋਂ ਦਿਸਦਾ ॥
ਬੋਲਦਾ ਨਾ ਝੂਠ ਚਾਨਾ ਸੱਚ ਦੱਸਦਾ ।
ਕੋਟਲੇ ਦਾ ਅੱਜ ਨਾਮ ਮਸ਼ਹੂਰ ਹੈ ॥
ਕੂਕਿਆਂ ਦੇ ਖੂਨ ਨੂੰ ਮੇਰਾ ਪ੍ਰਣਾਮ ਹੈ ।
ਛਿਆਟ ਫੁਟ ਖੰਡਾ ਮੂਹਰੇ ਤਿੱਖੀ ਧਾਰ ਹੈ ॥
ਕਿਸੇ ਵੇਲੇ ਵੈਰੀਆਂ ਦਾ ਕਰੂ ਨਾਸ਼ ਹੈ ।
ਗੁਰੂ ਜਗਜੀਤ ਸਿੰਘ ਤੇਰਾ ਸੱਚਾ ਨਾਮ ਹੈ ॥
ਕੋਟਲੇ ਦੀ ਗੜ੍ਹੀ ਨੂੰ ਮੇਰਾ ਪ੍ਰਣਾਮ ਹੈ ।
ਕੂਕਿਆਂ ਦੇ ਖੂਨ ਨੂੰ ਮੇਰਾ ਪ੍ਰਣਾਮ ਹੈ ॥

-----------

# ਸਮਾਪਤੀ ਅਤੇ ਬੇਨਤੀ

ਜੋ ਇਹ ਦਾਸ ਨੇ ਮਲੇਰ ਕੋਟਲੇ ਦੇ ਸ਼ਹੀਦਾਂ ਦਾ ਕੁਝ ਹਾਲ ਲਿਖਿਆ ਹੈ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਹੀ ਲਿਖਿਆ ਹੈ । ਉਨ੍ਹਾਂ ਦੇ ਕਹਿਣ ਅਨੁਸਾਰ ਕਿ ਜੇ ਕਵਿਤਾ ਇਤਿਹਾਸ ਲਿਖਣਾ ਹੋਵੇ ਤਾਂ ਅਰਦਾਸ ਕਰਕੇ ਲਿਖਿਆ ਕਰੋ । ਸੋ ਇਹ ਸਤੁਗੁਰੂ ਜੀ ਨੇ ਬੜੀ ਬਖਸ਼ਿਸ਼ ਕੀਤੀ ਏ । ਦਾਸ ਨੇ ਕਈ ਕਿਤਾਬਾਂ ਅਤੇ ਇਤਿਹਾਸ ਲਿਖੇ ਜੋ ਕਾਫੀ ਚਿਰ ਹੋ ਗਿਆ ਹੈ । ਸੰਤ ਇੰਦਰ ਸਿੰਘ ਜੀ ਚੱਕਰਵਰਤੀ ਜੀ ਨੇ (ਆਪੂੰ ਰਣ ਬਲੀਦਾਨ) ਲੇਖ ਲਿਖ ਕੇ ਸਤਿਜੁਗ ਬਸੰਤ ਨੰਬਰ ਵਿੱਚ ਦਿੱਤਾ । ਛਾਪਾ ਖਾਨਾ ਸੀ ਭੈਣੀ ਸਾਹਿਬ, ਜੋ ਗੋਰੀ ਸਰਕਾਰ ਨੇ ਜਬਤ ਕਰ ਲਿਆ ਸੀ । ਇਹ ਸਾਰੇ ਦਾ ਸਾਰਾ ਲੇਖ ਅੰਗਰੇਜ਼ਾਂ ਦੇ ਫਿਟਕਾਰਾਂ ਪਾਉਂਦਾ ਸੀ । ਇਹ ਕਈਆਂ ਸੰਤ ਮਹਾਤਮਾ ਪਾਸੋਂ ਪ੍ਰਭੂ ਸੁਣਕੇ ਲਿਖਿਆ ਸੀ । ਖਾਸ ਕਰਕੇ ਵਡੇਰੀ ਉਮਰ ਦੇ ਬਜ਼ੁਰਗ ਮਹਾਤਮਾ ਪਾਸੋਂ ਹੀ ਸੱਚੀਆਂ ਵਿਚਾਰਾਂ ਮਿਲਦੀਆਂ ਹਨ । ਸੋ ਦਾਸ ਦੀ ਇਹ ਕਈਆਂ ਸਾਲਾਂ ਦੀ ਖੋਜ ਅਤੇ ਮਿਹਨਤ ਹੋਈ ਆਪ ਇਸ ਵਿੱਚ ਵਿਚਾਰੋਗੇ । ਉਮੀਦ ਹੈ ਆਪ ਇਹ ਪੜ੍ਹਕੇ ਦਾਸ ਦੇ ਸਿਰ ਤੇ ਮਿਹਰ ਭਰਿਆ ਹੱਥ ਰੱਖ ਕੇ ਅੱਗੇ ਹੋਰ ਲਿਖਣ ਦਾ ਹੌਸਲਾ ਬਖਸ਼ੋਗੇ । ਦਾਸ ਅਤੀ ਧੰਨਵਾਦੀ ਹੋਵੇਗਾ । ਅਖੀਰ ਵਿੱਚ ਦਾਸ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਤੀ ਦਿਲੋਂ ਧੰਨਵਾਦੀ ਹੈ ਜੋ ਇੰਗਲੈਂਡ ਆ ਕੇ ਹਮੇਸ਼ਾ ਮਿਹਰਾਂ ਦੇ ਫੁੱਲ ਵਰਸਾਉਂਦੇ ਹਨ । ਜੋ ਦਾਸ ਕਦੀ ਵੀ ਭੁੱਲ ਨਹੀਂ ਸਕਦਾ । ਅੱਗੇ ਹੋਰ ਤਰੱਕੀ ਕਰਨ ਦਾ ਹੁਕਮ ਕਰਦੇ ਹਨ ।

ਸਮਾਪਤੀ ਅਤੇ ਸਤਿ ਸ੍ਰੀ ਅਕਾਲ

ਦਾਸ–ਹਰਬੰਸ ਸਿੰਘ (ਇੰਗਲੈਂਡ ਯੂ.ਕੇ.)

----------